# ਵਿਰਿਆਮ

ਅਗਸਤ ੧੯੯੪

ਦੌਰੇ ਇਨਸਾਂ ਕੀ ਹਦੇਂ
ਗਰ ਇਸ ਤਰਹ ਘਟਤੀ ਰਹੀਂ
ਤੋ ਏਕ ਦਿਨ ਜ਼ਮੀਂ ਪੇ
ਸਰਹਦੇਂ ਹੀ ਸਰਹਦੇਂ
ਰਹਿ ਜਾਏਂਗੀ

—ਰਈਸ ਅਮਰੋਹੀ

HIGH CLASS GUN MANUFACTURERS

(SINGLE & DOUBLE BARRELS) 12-BORE GUNS

ALSO SALE & PURCHASES OF

IND1AN & IMPORTED (12-Bore Guns, Revolvers/Pistols N. P· Bore) Guns

Also Repairers of all Tynes of Guns



**Once Purchased Ever Purchased**

**Best Quality of The Day is Our Motto**

**Contact Us With Full Confidence :**

**Hallo : 33810**

# Free India Gun Manufacturers

Prop : S. KARTAR SINGH (JAMMU-WALE)
6 Industrial Estate, Ashok Nagar,
Jammu Cantt.-3

Sister Concern :

M/s KARTAR SINGH
ARMS & AMMUNITION DEALERS

ਵਰਿਆਮ

ਅਗਸਤ-੧੯੯੪ ਜਿਲਦ-੧੯ ਅੰਕ—੧੦

ਤਤਕਰਾ



ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | ੫.00 | ,, |
| ਸਾਲਾਨਾ ਚੰਦਾ | ੫੦.00 | ,, |
| ਤਿੰਨ ਸਾਲ ਵਾਸਤੇ | ੧੨੦.00 | ,, |
| ਚਾਰ ਸਾਲ ਵਾਸਤੇ | ੧੭੦.00 | ,, |
| ਪੰਜ ਸਾਲ ਵਾਸਤੇ | ੨੦੦.00 | ,, |
| ਉਮਰ ਭਰ ਵਾਸਤੇ | ੫੦੦.00 | ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.00 | |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ।

# ਵਿਨਾਸ਼ ਦੀਆਂ ਬਰੂਹਾਂ 'ਤੇ

ਅੱਜ ਤਕ ਦਾ ਗਿਆਨ ਇਹ ਦੱਸਦਾ ਹੈ ਕਿ ਇਸ ਧਰਤੀ ਨੂੰ ਛੱਡ ਕੇ ਲੱਖਾਂ ਕਰੋੜਾਂ ਮੀਲਾਂ ਤਕ ਇਸ ਦੇ ਅਣਦਿਸਦੇ ਲੱਭੇ ਹੋਏ ਗ੍ਰਹਿਆਂ ਉਤੇ ਜੀਵਨ ਨਹੀਂ ਹੈ। ਉਥੇ ਕੋਈ ਜਾਨਦਾਰ ਪ੍ਰਾਣੀ ਨਹੀਂ ਰਹਿੰਦੇ ਕੋਈ ਵਨਸਪਤੀ ਨਹੀਂ ਹੈ। ਇਹ ਮਾਨ ਇਸ ਧਰਤੀ ਇਸ ਮਾਤ-ਲੋਕ ਨੂੰ ਹੀ ਹੈ ਕਿ ਇਥੇ ਬਹੁਤ ਸੁੰਦਰ ਰਚਨਾ ਹੈ। ਕੁਦਰਤ ਦੇ ਮਨਮੋਹਕ ਨਜ਼ਾਰੇ ਹਨ। ਚੌਰਾਸੀ ਲੱਖ ਜੂਨਾਂ ਅਤੇ ਹਰੀ ਭਰੀ ਵਨਸਪਤੀ ਨੇ ਇਸ ਨੂੰ ਸ਼ਿੰਗਾਰਿਆ ਹੈ। ਜੇ ਕਾਦਰ ਕੁਦਰਤ ਵਿਚ ਵਸਦਾ ਹੈ ਤਾਂ ਕੁਦਰਤੀ ਤੌਰ ਤੇ ਉਹ ਇਸ ਧਰਤੀ ਦਾ ਹੀ ਵਸਨੀਕ ਹੈ।

ਇਹ ਬਖਸ਼ਸ਼ਾਂ, ਮੁਹੱਬਤਾਂ ਤੇ ਜੀਵਨ ਦਾਤੀ ਧਰਤੀ ਦਾ ਸਿਕਦਾਰ ਮਨੁੱਖ ਬਣਿਆ। ਬਾਕੀ ਸਭ ਜੂਨਾਂ ਇਸ ਦੀਆਂ ਪਾਣੀਹਾਰ ਬਣ ਗਈਆਂ। ਇਸ ਨੇ ਵਿਕਾਸ ਦੇ ਲੱਖਾਂ ਕਰੋੜਾਂ ਸਾਲਾਂ ਦੇ ਲੰਮੇ ਇਤਿਹਾਸ ਵਿਚ ਕੁਦਰਤ ਦੇ ਅਖੁਟ ਭੰਡਾਰਿਆਂ ਵਿਚੋਂ ਗਿਆਨ ਪ੍ਰਾਪਤ ਕੀਤਾ। ਇਸ ਗਿਆਨ ਦੇ ਆਸਰੇ ਇਸ ਨੇ ਅਦਭੁੱਤ ਰਚਨਾਵਾਂ ਵੀ ਕੀਤੀਆਂ। (ਅਦਭੁੱਤ ਰਚਨਾਵਾਂ ਸ਼ਾਇਦ ਹੋਰ ਜੂਨਾਂ ਨੇ ਵੀ ਕੀਤੀਆਂ ਹੋਣ, ਪਰ ਮਨੁੱਖ ਨੂੰ ਤਾਂ ਆਪਣਾ ਹੀ ਪਤਾ ਹੈ)।

ਆਪਣੀ ਸੁਖ-ਸੁਵਿਧਾ ਲਈ ਮਨੁੱਖ ਨੇ ਆਦਿ-ਕਾਲ ਤੋਂ ਹੀ ਮਸ਼ੀਨ ਦੀ ਰਚਨਾ ਕੀਤੀ। ਵਿਗਿਆਨ—ਸਾਇੰਸ ਅਤੇ ਤਕਨਾਲੋਜੀ ਦਾ ਜਿੰਨਾ ਗਿਆਨ ਹੁੰਦਾ ਗਿਆ, ਇਹ ਆਪਣੇ ਵਾਸਤੇ ਆਪਣੀ ਤਰੱਕੀ ਲਈ ਵਰਤਦਾ ਰਿਹਾ। ਕਦੀ ਇਸ ਨੇ ਪਹੀਆ ਬਣਾਇਆ, ਕਦੇ ਅੱਗ ਲੱਭੀ, ਕਦੇ ਧਰਤੀ ਤੋਂ ਅੰਨ ਪੈਦਾ ਕੀਤਾ, ਤੇ ਅੱਜ ਇਹ ਮਨੁੱਖਾਂ ਦਾ ਦਿਲ ਬਦਲਦਾ ਹੈ, ਅੱਖਾਂ ਅਤੇ ਖੂਨ ਤਬਦੀਲ ਕਰਦਾ ਹੈ। ਟੈਲੀਫ਼ੋਨ, ਰੇਡੀਓ, ਟੈਲੀਵੀਯਨ ਜਿਹੇ ਕ੍ਰਿਸ਼ਮੇ ਕਰ ਚੁਕਾ ਹੈ। ਹੋਰ ਤਾਂ ਹੋਰ ਪਰਖ ਨਾਲੀਆਂ ਰਾਹੀਂ ਜਨਮ-ਕ੍ਰਿਆ ਦੇ ਖੇਤਰ ਵਿਚ ਵੀ ਹੱਥ ਮਾਰ ਰਿਹਾ ਹੈ। ਇਸ ਨੇ ਲਖਾਂ ਕਰੋੜਾਂ ਮੀਲਾਂ ਤੇ ਵਿਚਰਦੇ ਗ੍ਰਹਿਆਂ ਦਾ ਗਿਆਨ ਪ੍ਰਾਪਤ ਕੀਤਾ ਅਤੇ ਚੰਨ ਉਤੇ ਤਾਂ ਇਸ ਨੇ ਚਰਨ ਵੀ ਪਾਏ ਹਨ।

ਕਰਨਾ ਕੁਦਰਤ ਦਾ ਕਿ ਉਹ ਮਨੁਖ ਜਿਸਨੇ ਵਿਕਾਸ ਦੀਆਂ ਏਡੀਆਂ ਭਾਰੀ ਪ੍ਰਾਪਤੀਆਂ ਕੀਤੀਆਂ ਹਨ ਉਹਨੇ

ਵਿਨਾਸ਼ ਦੀਆਂ ਮੰਜ਼ਲਾਂ ਇਸ ਤੋਂ ਵੀ ਵਧ ਤਹਿ ਕੀਤੀਆਂ ਹਨ। ਜੰਗਾਂ ਜੁਧਾਂ ਦੀ ਤਬਾਹਕਾਰੀ ਨਾਲ ਮਨੁਖ ਦਾ ਲੰਮਾ ਇਤਿਹਾਸ ਭਰਿਆ ਪਿਆ ਹੈ। ਇਸ ਇਤਿਹਾਸ ਦਾ ਅਪਾਰ ਵੱਡਾ ਢਿੱਡ ਭਿਆਨਕ ਲੜਾਈਆਂ ਅਤੇ ਕਤਲਾਂ ਨਾਲ ਭਰਿਆ ਪਿਆ ਹੈ। ਜ਼ਰ ਜ਼ੋਰੂ ਜ਼ਮੀਨ ਦੇ ਛੋਟਿਆਂ ਅਤੇ ਵੱਡਿਆਂ ਝਗੜਿਆਂ ਤੋਂ ਲੈ ਕੇ ਸਮੁਚੀ ਦੁਨੀਆ ਤੇ ਆਪਣਾ ਤਸੱਲਤ ਕਾਇਮ ਕਰਨ ਲਈ ਮਨੁਖ ਨੇ ਬਾਰ ਬਾਰ ਕੋਸ਼ਿਸ਼ ਕੀਤੀ ਹੈ। ਆਪਣੇ ਧਰਮ ਅਤੇ ਜ਼ਾਤ ਦੀ ਸਰਦਾਰੀ ਵਾਸਤੇ ਜਾਂ ਰੱਬ ਨੂੰ ਖੁਸ਼ ਕਰਨ ਵਾਸਤੇ ਰਬ ਦੇ ਹੀ ਬੰਦਿਆਂ ਦਾ ਬੇਦਰਦੀ ਨਾਲ ਕਤਲ ਕੀਤਾ ਹੈ। ਆਪਣਾ ਸਾਰਾ ਗਿਆਨ ਵਿਗਿਆਨ ਅਤੇ ਅਕਲ ਰੱਬ ਦੀ ਰਚਨਾ ਜਾਨਵਰ ਮਾਰਨ ਜਾਂ ਬੰਦੇ ਕਤਲ ਕਰਨ ਲਈ ਵਰਤਿਆ ਹੈ। ਜੇ ਸਾਇੰਸ ਦੀ ਵਰਤੋਂ ਦੁਆਰਾ ਕਮਾਲ ਦੀਆਂ ਸੁਖ ਸੁਵਿਧਾਵਾਂ ਪੈਦਾ ਕਰਨਾ ਦਾ ਮਾਨ ਮਨੁਖ ਨੂੰ ਜਾਂਦਾ ਹੈ ਤਾਂ ਇਸੇ ਸਾਇੰਸ ਦੀ ਵਰਤੋਂ ਨਾਲ ਅਤਿ ਦਰਜੇ ਦੇ ਘਿਨਾਉਣੇ ਕਤਲੇਆਮ, ਪ੍ਰਾਣੀ ਮਾਤਰ ਦੇ ਘਾਣ ਦੀ ਨਿਮੋਸ਼ੀ ਦਾ ਵੀ ਅੰਤ ਨਹੀਂ। ਪਿਛਲੇ ਦੋ ਸੰਸਾਰ ਯੁਧਾਂ ਨੇ ਸਿਕੰਦਰ ਚੰਗੇਜ਼ ਹਲਾਕੂ ਜਾਂ ਮਹਾਂਭਾਰਤ ਯੁਧ ਵਿਚ ਡੁੱਲੇ ਖੂਨ ਨੂੰ ਕਿਤੇ ਪਿਛੇ ਪਾ ਦਿਤਾ ਹੈ। ਅਗੇ ਤਾਂ ਲੜਣ ਵਾਲੇ ਨਾਲ ਲੜਣ ਵਾਲਾ ਭਿੜਦਾ ਸੀ ਮਰਦਾ ਸੀ, ਵੀਰ ਗਤੀ ਪ੍ਰਾਪਤ ਕਰਦਾ ਸੀ। ਇਸ ਮੌਤ ਨੂੰ ਆਦਰਸ਼ਿਆਇਆ ਵੀ ਗਿਆ ਪਰ ਹੁਣ ਮਨੁਖੀ ਵਿਕਾਸ ਦੀ ਸਿਖਰ ਵੇਖੋ ਕਿ ਇਸਨੇ ਲਖਾਂ ਬੇਗੁਨਾਹ ਬੇਬਸ ਲੋਕਾਂ, ਬਾਲ ਬੁੱਢੇ ਮਰਦ ਔਰਤਾਂ, ਆਮ ਸ਼ਹਿਰੀਆਂ ਨੂੰ ਸਦਾ ਦੀ ਨੀਂਦ ਵੀ ਸੁਆਇਆ।

ਦੂਰ ਦੀ ਗਲ ਨਹੀਂ। ਲਗ ਪਗ ਅਧੀ ਸਦੀ ਪਹਿਲਾਂ ਦੀ ਹੀ ਗਲ ਹੈ। ਇਕ ਮੋਟੇ ਹੁਕਮਰਾਨ ਦੀ ਮਤ ਮਾਰੀ ਗਈ। ਅਮਰੀਕਾ ਦੇ ਪ੍ਰਧਾਨ ਟਰੂਮੈਨ (ਸਚਾ ਆਦਮੀ) ਦੇ ਹੁਕਮ ਨਾਲ ਇਕ ਐਟਮ ਬੰਬ ਨਾਲ ਜਾਪਾਨ ਦੇ ਸ਼ਹਿਰ ਹੀਰੋਸ਼ਾਮਾ ਨੂੰ ਸੁਆਹ ਦਾ ਢੇਰ ਬਣਾ ਦਿਤਾ ਗਿਆ। ਦੋ ਸੌ ਮੀਟਰ ਚੌੜੀ ਅੱਗ ਦੀ ਟਾਰਚ ਨੇ ਸਵੇਰੇ ਸਵੇਰੇ ਹੀ ਦੋ ਲਖ ਮਨੁਖੀ ਰੂਹਾਂ ਅਤੇ ਹੋਰ ਜੀਵ ਜੰਤ ਸਦਾ ਲਈ ਭਸਮ ਕਰ ਦਿਤੇ। ਤਿੰਨ ਹਜ਼ਾਰ ਸੈਲਸੀਅਜ਼ ਦੀ ਗਰਮੀ ਵਿਚ ਚਰਿੰਦ ਪਰਿੰਦ ਅਤੇ ਸ਼ਹਿਰ ਦੇ ਮਕਾਨ ਲੋਹਾ ਧਾਤਾਂ ਸਭ ਸੁਆਹ ਹੋ ਗਏ।

ਅਜੇ ਪੂਰੀ ਤਰ੍ਹਾਂ ਪਤਾ ਵੀ ਨਾ ਲਗਾ ਕਿ ਕੀਹ ਹੋ ਗਿਆ ਹੈ ਜਦੋਂ ਤਿੰਨ ਦਿਨਾਂ ਬਾਅਦ ੯ ਅਗਸਤ ਨੂੰ ਇਕ ਹੋਰ ਬੰਬ ਨਾਗਾਸਾਕੀ ਤੇ ਸੁੱਟਿਆ ਗਿਆ। ਗਿਣਤੀਕਾਰਾਂ ਨੇ ਦਸਿਆ ਹੈ ਕਿ ਇਕ ਲਖ ਚਾਲੀ ਹਜ਼ਾਰ ਤਾਂ ਮਨੁਖ ਹੀ ਮਰ ਗਏ। ਇਹਨਾਂ ਦੋਹ ਬੰਬਾਂ ਦੇ ਅਸਰ ਨਾਲ ਜੋ ਲੋਕ ਬੀਮਾਰ ਹੋਏ ਦੂਰ ਦੂਰ ਤਕ ਜ਼ਹਿਰ ਦੀ ਹਵਾ ਫੈਲੀ ਉਸ ਨਾਲ ਬੀਮਾਰੀਆਂ ਪਈਆਂ ਲੋਕ ਅਪਾਹਜ ਹੋਏ ਉਹਨਾਂ ਦਾ ਅੰਦਾਜ਼ਾ ਕਦੇ ਨਹੀਂ ਲਗ ਸਕੇਗਾ।

ਏਨੀ ਤਬਾਹੀ ਕਰਕੇ ਮਨੁਖ ਨੂੰ ਸਬਰ ਆ ਜਾਂਦਾ ਤਾਂ ਵੀ ਇਹਨਾਂ ਲੋਕਾਂ ਦੀ ਮੌਤ ਥਾਂਇ ਪੈ ਜਾਂਦੀ ਪਰ ਉਸ ਤੋਂ ਬਾਅਦ ਤਾਂ ਵਖ ਵਖ ਮੁਲਕਾਂ ਵਿਚ ਇਸ ਮੌਤ ਦੀ ਦੌੜ ਨੇ ਸ਼ੂਟਵੀਂ ਚਾਲ ਫੜ ਲਈ। ਅਜ ਪੁਲਾੜ ਵਿਚ ਖੜੇ ਉਪਗ੍ਰਹਿ ਵੀ ਲੜਾਈ ਅਤੇ ਤਬਾਹੀ ਲਈ ਤਿਆਰ ਹਨ। ਪਰਮਾਣੂ ਬੰਬ ਏਨੇ ਬਣ ਚੁਕੇ ਹਨ ਕਿ ਸਾਡੀ ਸੰਪੂਰਨ ਧਰਤੀ ਅੱਜ ੫੦ ਵਾਰ ਸਾੜ ਸਾੜ ਕੇ ਸੁਆਹ ਬਣਾਈ ਜਾ ਸਕਦੀ ਹੈ।

ਕੀ ਇਹ ਤਬਾਹੀ, ਇਹ ਪਰਲੋ ਚੁੱਪ ਕਰਕੇ ਵਾਪਰਨ ਦਿਤੀ ਜਾਵੇ? ਗਿਆਨ ਦੀ ਸ਼ੈਤਾਨੀਅਤ ਜਾਂ ਸ਼ੈਤਾਨੀਅਤ ਦੇ ਗਿਆਨ ਦੀ ਸਰਦਾਰੀ ਬਣੀ ਰਹੇ? ਨਹੀਂ ਇਸ ਨੂੰ ਬਦਲਨਾ ਹੋਵੇਗਾ, ਤਗੜੀ ਲੋਕ-ਰਾਏ ਨਾਲ। ਅਜੇ ਹੀਰੋਸ਼ੀਮਾ ਅਤੇ ਨਾਗਾਸਾਕੀ ਤੇ ਵਾਪਰੀ ਪਰਲੋ ਦੀ ਬਰਸੀ ਮਨਾਈ ਜਾ ਰਹੀ ਸੀ ਕਿ ਪਾਕਿਸਤਾਨ ਦੀ ਸਿਆਸੀ ਸ਼ਤਰੰਜ 'ਚੋਂ ਇਕ ਬੰਬ ਦਾ ਵਿਸਫੋਟ ਹੋਇਆ। ਇਹ ਵਿਸਫੋਟ ਹੈ ਸਾਬਕਾ ਪਾਕਿਸਤਾਨੀ ਵਜ਼ੀਰੇ-ਆਜ਼ਮ ਜਨਾਬ ਨਵਾਜ਼ ਸ਼ਰੀਫ ਦੇ ਦੁਹਰਾਏ ਬਿਆਨ ਕਿ 'ਪਾਕਿਸਤਾਨ ਕੋਲ ਐਟਮ ਬੰਬ ਹੈ...।' ਜਿਸ ਤਰ੍ਹਾਂ ਲੰਮੇ ਸਮੇ ਤੋਂ ਪਾਕਿਸਤਾਨ ਵਲੋਂ ਵਖ ਵਖ ਥਾਵਾਂ ਤੇ ਵਾਰਦਾਤਾਂ ਕਰਵਾਈਆਂ ਜਾ ਰਹੀਆਂ ਹਨ, ਕਲ੍ਹ ਨੂੰ ਕੋਈ ਪਾਕਿਸਤਾਨ ਦਾ ਸਿਰ ਫਿਰਿਆ 'ਟਰੂਮੈਨ' ਇਹ ਐਟਮ ਬੰਬ ਚਲਵਾ ਵੀ ਸਕਦਾ ਹੈ। ਆਖਰਕਾਰ ਸਿਆਸੀ ਤਕਾਜ਼ੇ ਕੀ ਨਹੀਂ ਕਰਵਾ ਦਿੰਦੇ ਰਹੇ।

ਮਨੁੱਖਤਾ ਵਿਨਾਸ਼ ਦੀਆਂ ਦਰਾਂ ਤੇ ਖੜ੍ਹੀ ਹੈ। ਲੋੜ ਹੈ ਹੀਰੋਸ਼ੀਮਾ ਤੇ ਨਾਗਾਸਾਕੀ ਦੀ ਤਬਾਹੀ ਦੀ ਭਿਆਨਕਤਾ ਇਹਨਾਂ ਸਿਰ ਫਿਰੇ ਸਿਆਸਤਦਾਨਾਂ ਸਾਹਮਣੇ ਲਿਆਉਣ ਦੀ। ਲੋਕਾਂ ਨੂੰ ਜਾਗਰੂਪ ਕਰਨ ਦੀ, ਤਾਂ ਜੋ ਉਹ ਆਪਣੀਆਂ ਸਰਕਾਰਾਂ ਨੂੰ ਅਜਿਹੇ ਘਿਨਾਉਨੇ ਕਾਰਿਆਂ ਤੋਂ ਵਰਜਿਤ ਕਰਨ ਲਈ ਜ਼ੋਰ ਪਾਉਣ।

**—ਜਗਦੀਸ਼ ਸਿੰਘ**

# ਯਾਦ ਡਾ. ਅਤਰ ਸਿੰਘ ਦੀ

□ ਵਰਿਆਮ ਸਿੰਘ ਸੰਧੂ

ਡਾ. ਅਤਰ ਸਿੰਘ ਚਲੇ ਗਏ ਹਨ। ਨਿਰਸੰਦੇਹ ਡਾ. ਅਤਰ ਸਿੰਘ ਪੰਜਾਬ ਦੇ ਸਾਹਿਤਕ, ਸਭਿਆਚਾਰਕ ਤੇ ਅਕਾਦਮਿਕ ਹਲਕਿਆਂ ਵਿਚ ਜਾਣੇ ਜਾਂਦੇ ਸਿਖਰਲੇ ਵਿਦਵਾਨਾਂ ਵਿਚੋਂ ਸਨ। ਮੈਨੂੰ ਆਪਣੇ ਆਪ ਨਾਲ ਸੰਬੰਧਤ ਜੋ ਉਨ੍ਹਾਂ ਦੀ ਪਹਿਲੀ ਗੱਲ ਯਾਦ ਆ ਰਹੀ ਹੈ—ਪੰਝੀ ਛੱਬੀ ਸਾਲ ਪਹਿਲਾਂ ਦੀ ਹੈ। ਅੰਮ੍ਰਿਤਸਰ ਵਿਚ ਟਾਊਨ ਹਾਲ ਦੇ ਨਜ਼ਦੀਕ ਕੁੜੀਆਂ ਦੇ ਹਾਈ ਸਕੂਲ ਵਿਚ ਗੁਰਬਖਸ਼ ਸਿੰਘ ਪ੍ਰੀਤਲੜੀ ਵਲੋਂ ਪ੍ਰੀਤ-ਮਿਲਣੀ ਆਯੋਜਿਤ ਕੀਤੀ ਗਈ ਸੀ। ਇਹਨਾਂ ਮਿਲਣੀਆਂ ਤੇ ਲੇਖਕ-ਪਾਠਕ ਹੁੰਮ-ਹੁਮਾਕੇ ਜਾਇਆ ਕਰਦੇ ਸਨ (ਭਾਵੇਂ ਉਹਨਾਂ ਦਿਨਾਂ ਵਿਚ ਗੁਰਬਖਸ਼ ਸਿੰਘ ਹੁਰਾਂ ਦਾ ਜਾਦੂ ਕੁਝ ਕੁਝ ਮੱਧਮ ਪੈਣਾ ਵੀ ਸ਼ੁਰੂ ਹੋ ਗਿਆ ਸੀ)। ਡਾ. ਅਤਰ ਸਿੰਘ ਵੀ ਉਥੇ ਆਏ ਸਨ। ਪ੍ਰੀਤ-ਮਿਲਣੀ ਦੇ ਸਥਾਨ ਤੋਂ ਬਾਹਰ ਇਕ ਚਾਹ ਦੀ ਦੁਕਾਨ 'ਤੇ ਕੁਝ ਲੇਖਕ ਤੇ ਡਾ. ਅਤਰ ਸਿੰਘ ਬੈਠੇ ਸਨ। ਮੇਰੇ ਬਾਰੇ ਮੋਹਨਜੀਤ (ਪੰਜਾਬੀ ਕਵੀ) ਨੇ ਜਾਣ-ਪਛਾਣ ਕਰਾਉਂਦਿਆਂ ਡਾ. ਅਤਰ ਸਿੰਘ ਨੂੰ ਦਸਿਆ—"ਡਾਕਟਰ ਸਾਹਿਬ ਇਹ ਹੈ ਸਾਡਾ ਪੰਜਾਬੀ ਦਾ ਇਕ ਨਵਾਂ ਤੇ ਵਧੀਆ ਕਹਾਣੀਕਾਰ ਵਰਿਆਮ ਸਿੰਘ ਸੰਧੂ।"

ਡਾ. ਅਤਰ ਸਿੰਘ ਨੇ ਮੁਸਕਰਾ ਕੇ ਮੇਰੇ ਨਾਲ ਹੱਥ ਮਿਲਾਇਆ ਤੇ ਹਾਸੇ ਨਾਲ ਆਖਿਆ—"ਯਾਰ ਇਸ ਤਰ੍ਹਾਂ ਦੇ ਨਾਂ, ਜਿਨ੍ਹਾਂ ਨਾਲ ਪਿਛੇ ਸੰਧੂ ਜਾਂ ਹੋਰ ਕੁਝ ਲਿਖਿਆ ਹੁੰਦਾ ਹੈ, ਲਗਦਾ ਹੈ ਜਿਵੇਂ ਕਿਸੇ ਲੇਖਕ ਦਾ ਨਾਂ ਨਾ ਹੋਵੇ ਸਗੋਂ ਕਿਸੇ ਪੁਲਸ ਦੇ ਡੀ.ਐਸ.ਪੀ. ਜਾਂ ਐਸ.ਪੀ. ਦਾ ਨਾਂ ਹੁੰਦਾ..." ਤੇ ਉਹ ਉਚੀ ਸਾਰੀ ਠਹਾਕਾ ਮਾਰ ਕੇ ਹੱਸੇ। ਜ਼ਾਹਿਰ ਹੈ ਉਹਨਾਂ ਨੂੰ ਲੇਖਕਾਂ ਦੇ ਨਾਵਾਂ ਪਿੱਛੇ ਸੰਧੂ ਵਗੈਰਾ ਲਗਾ ਪ੍ਰਵਾਨ ਨਹੀਂ ਸੀ। ਸਾਰੀ ਮਹਿਫ਼ਲ ਖਿੜੀ-ਪੁੜੀ ਉਠਕੇ ਡਾ. ਅਤਰ ਸਿੰਘ ਨਾਲ 'ਪ੍ਰੀਤ-ਮਿਲਣੀ' ਦੇ ਪੰਡਾਲ ਵਲ ਤੁਰ ਪਈ। ਮੈਂ ਛਿੱਥਾ ਜਿਹਾ ਹੋਇਆ ਨਾਲ ਨਾਲ ਜਾ ਰਿਹਾ ਸਾਂ, ਪਰ 'ਪ੍ਰੀਤ-ਮਿਲਣੀ' ਵਿਚ ਜਦੋਂ ਡਾ. ਅਤਰ ਸਿੰਘ ਆਪਣਾ ਭਾਸ਼ਣ ਕਰਨ ਲਗੇ ਤਾਂ ਇਸ ਤਰ੍ਹਾਂ ਲਗਦਾ ਸੀ ਜਿਵੇਂ ਬੌਧਿਕਤਾ, ਵਿਦਵਤਾ, ਸੰਜਮਤਾ, ਸਪਸ਼ਟਤਾ ਨਾਲ ਲਪੇਟੇ ਉਹਨਾਂ ਦੇ ਬੋਲ ਝਰਨੇ ਵਾਂਗ ਵਹਿ ਰਹੇ ਸਨ। ਉਹਨਾਂ ਨੇ ਸਮੁਚੇ ਪੰਡਾਲ ਨੂੰ ਕੀਲ ਲਿਆ ਸੀ। ਮੈਨੂੰ ਹੁਣ ਵੀ ਯਾਦ ਹੈ, ਪੰਜਾਬ ਭਾਰਤ ਦੀ ਮੌਜੂਦਾ ਰਾਜਨੀਤੀ ਨੂੰ ਦੇਸ਼ ਦੀ ਵੰਡ ਤੋਂ ਪਹਿਲਾਂ ਦੀ ਰਾਜਨੀਤੀ ਨਾਲ ਜੋੜਦਿਆਂ ਉਹਨਾਂ ਇਕ ਬੜੀ ਪਤੇ ਦੀ ਗੱਲ ਆਖੀ :

"ਨਕਸ਼ਿਆਂ ਉਪਰ ਲਕੀਰਾਂ ਪਿਛੋਂ ਵਗਦੀਆਂ ਹਨ, ਉਸ ਤੋਂ ਪਹਿਲਾਂ ਇਹ ਲਕੀਰਾਂ ਲੋਕਾਂ ਦੇ ਮਨਾਂ ਵਿਚ ਵਗਦੀਆਂ ਹਨ। ਇਸ ਲਈ ਆਓ ਮਨਾਂ ਵਿਚ ਲਕੀਰਾਂ ਨਾ ਵਾਹੀਏ, ਨਹੀਂ ਤਾਂ ਹੁਣ ਵਾਂਗ ਨਕਸ਼ਿਆਂ ਉਪਰ ਵਗੀਆਂ ਲਕੀਰਾਂ ਵੇਖ ਕੇ ਉਮਰ ਭਰ ਪਛਤਾਂਦੇ ਤੇ ਰੋਂਦੇ ਰਹਾਂਗੇ।"

ਉਹਨਾਂ ਦਾ ਇਸ਼ਾਰਾ ਦੇਸ਼ ਦੀ ਦੁਖਦਾਈ ਵੰਡ ਵਲ ਵੀ ਸੀ ਤੇ ਮੌਜੂਦਾ ਸਥਿਤੀ ਵਲ ਵੀ।

ਇਹ ਪਹਿਲਾ ਸਮਾਂ ਸੀ ਜਦੋਂ ਡਾ. ਅਤਰ ਸਿੰਘ ਹੁਰਾਂ ਦੀ ਦਗਦੀ ਮਘਦੀ ਸ਼ਖ਼ਸੀਅਤ ਨੇ ਮੈਨੂੰ ਆਪਣੇ ਕਲਾਵੇ ਵਿਚ ਲਿਆ। ਦਰਸ਼ਨੀ ਦਿੱਖ, ਹਸੂੰ ਹਸੂੰ ਕਰਦਾ ਤੇਜੱਸਵੀ ਚਿਹਰਾ, ਮਧੁਰ ਮੁਸਕਾਨ, ਅਨਾਰ ਵਾਂਗ ਖਿੜਦਾ ਹਾਸਾ, ਬੌਧਿਕਤਾ ਤੇ ਵਿਦਵਤਾ ਗੁੱਧੇ ਮਾਣਕ ਮੋਤੀਆਂ ਵਾਂਗ ਕਿਰ ਕਿਰ ਪੈਂਦੇ ਬੋਲ।

ਤੇ ਫਿਰ ਅਕਸਰ ਡਾ: ਅਤਰ ਸਿੰਘ ਦੀਆਂ ਲਿਖਤਾਂ ਨਾਲ ਵਾਹ ਪੈਂਦਾ ਰਹਿੰਦਾ, ਉਹਨਾਂ ਨੂੰ ਸੁਣਨ ਦਾ ਮੌਕਾ ਮਿਲਦਾ ਰਹਿੰਦਾ ਤੇ ਕਦੀ ਕਦੀ ਮਿਲਣ ਦਾ ਵੀ ਤੇ ਹਰ ਵਾਰ ਉਹਨਾਂ ਦੀ ਵਿਦਵਤਾ ਤੇ ਸਖਸ਼ੀ ਗੁਣਾਂ ਦਾ ਗੂੜ੍ਹਾ ਰੰਗ ਮੇਰੇ ਉੱਪਰ ਚੜ੍ਹਦਾ ਗਿਆ।

ਮੈਂ ਆਪਣੇ ਅਤੇ ਕੁਝ ਦੂਜੇ ਲੋਕਾਂ ਦੇ ਹਵਾਲੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਯੂਨੀਵਰਸਿਟੀਆਂ ਵਿਚ ਲੱਗੇ ਵਿਦਵਾਨ ਆਲੋਚਕਾਂ, ਲੇਖਕ ਦੀਆਂ ਪੁਸਤਕਾਂ ਪਾਠ-ਕ੍ਰਮਾਂ ਵਿਚ ਪੜ੍ਹਾ ਤਾਂ ਸਕਦੇ ਹਨ, ਪਰ ਅਕਾਦਮਿਕ ਯੋਗਤਾਵਾਂ ਪੂਰੀਆਂ ਕਰਦਿਆਂ ਹੋਇਆਂ ਜੇ ਉਹ ਲੇਖਕ ਉਹਨਾਂ ਦੇ ਬਰਾਬਰ ਕਿਸੇ ਨੌਕਰੀ ਲਈ ਉਮੀਦਵਾਰ ਬਣਨਾ ਚਾਹੇ ਤਾਂ ਉਸਨੂੰ ਨਫਰਤ ਨਾਲ ਤ੍ਰਿਸਕਾਰਿਆ ਜਾਂਦਾ ਹੈ। ਇਹ ਕਹਿਕੇ ਕਿ ਸਿਰਜਣਾਤਮਕ ਲੇਖਣ ਦਾ ਇਥੇ ਕੋਈ ਮਹੱਤਵ ਨਹੀਂ ਇਥੇ ਖੋਜ-ਕਾਰਜ ਦਾ ਮਹੱਤਵ ਹੈ। (ਤੇ ਜਿੰਨੇ ਕੁ ਮਹਾਨ ਖੋਜ ਕਾਰਜ ਪੰਜਾਬੀ ਵਿਚ ਹੋਏ ਹਨ ਕਿਸੇ ਤੋਂ ਭੁਲੇ ਹੋਏ ਨਹੀਂ) ਤੇ 'ਖੋਜ-ਕਾਰਜ' ਦੇ ਨਾਂ ਤੇ ਉਹ ਆਪਣੇ ਪਾਲੇ ਹੋਏ ਪੱਠਿਆਂ ਨੂੰ ਨੌਕਰੀਆਂ ਦਿੰਦੇ ਹਨ। ਇਕ ਦੋ ਥਾਵਾਂ ਤੇ ਅਜਿਹਾ ਸਲੂਕ ਹੁੰਦਾ ਵੇਖ ਕੇ ਮੈਂ ਚੁੱਪ ਕਰਕੇ

ਘਰ ਬੈਠ ਗਿਆ ਸਾਂ ਤੇ ਇਹ ਮੇਰੇ ਸੁਭਾ ਵਿਚ ਹੈ ਹੀ ਨਹੀਂ ਕਿ ਮੈਂ ਕਿਸੇ ਨੂੰ ਨੌਕਰੀ ਲੈਣ ਲਈ ਗਾਂਢਾ-ਸਾਂਢਾ ਕਰ ਸਕਾਂ। (ਮੇਰੀ ਹੁਣ ਦੀ ਨੌਕਰੀ ਵੀ ਮੇਰੇ ਯਤਨਾਂ ਕਰਕੇ ਨਹੀਂ, ਮੇਰੇ ਪਿਆਰੇ ਮਿਤਰਾਂ ਹਰਿਭਜਨ ਹਲਵਾਰਵੀ, ਡਾ. ਜੋਗਿੰਦਰ ਸਿੰਘ ਪੁਆਰ, ਪ੍ਰੋ: ਨਿਰੰਜਨ ਸਿੰਘ ਢੇਸੀ ਤੇ ਡਾ: ਸਾਧੂ ਸਿੰਘ ਹੁਰਾਂ ਦੇ ਉਦਮ ਨਾਲ ਮਿਲੀ ਹੈ)। ਉਹਨੀਂ ਦਿਨੀਂ ਪੰਜਾਬ ਦੀ ਅਕਾਲੀ ਸਰਕਾਰ ਨੇ ਅੰਗਰੇਜ਼ੀ ਮਾਧਿਅਮ ਦੇ ਆਦਰਸ਼ ਸਕੂਲ ਪਿੰਡਾਂ ਵਿਚ ਖੋਲ੍ਹਣ ਦੀ ਯੋਜਨਾ ਬਣਾਈ। ਪਰਕਾਸ਼ ਸਿੰਘ ਬਾਦਲ ਚਾਹੁੰਦਾ ਸੀ ਕਿ ਪਿੰਡ ਦੇ ਲੋਕਾਂ ਨੂੰ ਵੀ ਚੰਗੀ ਵਿਦਿਆ ਦੀਆਂ ਸਹੂਲਤਾਂ ਹੋਣੀਆਂ ਚਾਹੀਦੀਆਂ ਹਨ। ਤਜਰਬੇ ਲਈ ਪਹਿਲਾਂ ਪੰਜਾਬ ਵਿਚ ਛੇ ਕੁ ਆਦਰਸ਼ ਸਕੂਲ ਸ਼ੁਰੂ ਕੀਤੇ ਗਏ, ਯੋਗ ਉਮੀਦਵਾਰਾਂ ਨੂੰ ਆਕਰਸ਼ਿਤ ਕਰਨ ਲਈ ਆਦਰਸ਼ ਸਕੂਲ ਦੇ ਲੈਕਚਰਾਰ ਦਾ ਗਰੇਡ ਉਸ ਸਮੇਂ ਦੇ ਕਾਲਜ ਲੈਕਚਰਾਰ ਨਾਲੋਂ ਵੀ ਜ਼ਿਆਦਾ ਸੀ। ਮੈਂ ਵੀ ਅਪਲਾਈ ਕੀਤਾ ਤੇ ਇੰਟਰਵਿਊ ਦੇਣ ਚੰਡੀਗੜ੍ਹ ਪਹੁੰਚ ਗਿਆ। ਬਾਦਲ ਦੀ ਇਹਨਾਂ ਸਕੂਲਾਂ 'ਚ ਏਨੀ ਦਿਲਚਸਪੀ ਸੀ ਕਿ ਠੀਕ ਤੇ ਯੋਗ ਉਮੀਦਵਾਰ ਚੁਣਨ ਲਈ ਉਹ ਆਪ ਵੀ ਕੁਝ ਇੰਟਰਵਿਊਆਂ ਵਿਚ ਬੈਠਿਆ। ਮੇਰੀ ਇੰਟਰਵੀਊ ਸਮੇਂ ਬਾਦਲ ਤਾਂ ਨਹੀਂ ਪਰ ਉਸ ਵੇਲੇ ਦਾ ਐਜੂਕੇਸ਼ਨ ਸੈਕਟਰੀ ਮਨਮੋਹਨ ਸਿੰਘ ਵੀ ਕਮੇਟੀ ਵਿਚ ਬੈਠਾ ਸੀ ਤੇ ਵਿਸ਼ਾ ਮਾਹਿਰ ਸਨ ਡਾ: ਅਤਰ ਸਿੰਘ। ਜਦੋਂ ਮੈਂ ਕੁਰਸੀ ਤੇ ਬੈਠਿਆ ਤਾਂ ਡਾ: ਅਤਰ ਸਿੰਘ ਨੇ ਆਪਣੇ ਵਾਲੇ ਕਾਗਜ਼ਾਂ ਤੋਂ ਮੇਰਾ ਨਾਂ ਪੜ੍ਹ ਕੇ ਮੇਰੇ ਵੱਲ ਮੁਸਕਰਾ ਕੇ ਵੇਖਦਿਆਂ ਖ਼ੁਸ਼ ਹੋ ਕੇ ਕਿਹਾ, 'ਹੱਛਾ! ਵਰਿਆਮ ਤੂੰ ਏਂ? ਹੋਰ ਕੀ ਹਾਲ ਚਾਲ ਨੇ ਫਿਰ?'

...ਮੈਂ ਮੁਸਕਰਾ ਕੇ ਜੁਆਬ ਦਿਤਾ ਤਾਂ ਡਾ. ਅਤਰ ਸਿੰਘ ਹੁਰਾਂ ਦੀ ਮੇਰੇ ਵੱਲ ਅਪਣੱਤ ਦੇਖ ਕੇ ਮਨਮੋਹਨ ਸਿੰਘ ਨੇ ਅੱਖਾਂ ਹੀ ਅੱਖਾਂ ਵਿਚ ਜਾਨਣਾ ਚਾਹਿਆ ਕਿ ਇਹ ਕੌਣ ਉਮੀਦਵਾਰ ਸੀ ਜਿਸ ਲਈ ਅਤਰ ਸਿੰਘ ਏਨਾ ਹੇਜ ਜਤਾ ਰਿਹਾ ਸੀ। ਉਸ ਦੇ ਬੋਲਣ ਤੋਂ ਪਹਿਲਾਂ ਹੀ ਡਾ: ਅਤਰ ਸਿੰਘ ਨੇ ਮਨਮੋਹਨ ਸਿੰਘ ਨੂੰ ਆਖਿਆ, "ਇਹ ਆਪਣਾ ਵਰਿਆਮ ਸੰਧੂ ਹੈ! ਤੁਸੀਂ ਨਹੀਂ ਜਾਣਦੇ ਇਹਨੂੰ? ਤੁਹਾਡੇ ਡੀਪਾਰਟਮੈਂਟ ਦਾ ਦੂਜਾ ਗੁਰਦਿਆਲ ਸਿੰਘ ਹੈ।"

ਮਨਮੋਹਨ ਸਿੰਘ ਜਿਹੜਾ ਖ਼ੁਦ ਵੀ ਪੰਜਾਬੀ ਵਿਚ ਕਵਿਤਾ ਲਿਖਦਾ ਸੀ ਤੇ ਜਿਸਨੇ ਕੁਝ ਕਹਾਣੀਆਂ ਵੀ ਲਿਖੀਆਂ ਸਨ, ਲਈ ਕੋਈ ਚਾਰਾ ਨਹੀਂ ਸੀ ਕਿ ਅਤਰ ਸਿੰਘ ਦੀ ਹਾਮੀ ਨਾ ਭਰਦਾ। ਮੈਨੂੰ ਪਤਾ ਹੈ ਉਸ ਨੇ ਮੈਨੂੰ ਨਾ ਜਾਣਦਿਆਂ ਹੋਇਆਂ ਵੀ ਆਪਣੇ ਆਪਦਾ ਇੰਜ ਹੀ ਪ੍ਰਭਾਵ ਦਿਤਾ ਜਿਵੇਂ ਉਹ ਵੀ ਮੈਨੂੰ ਬਤੌਰ ਲੇਖਕ ਜਾਣਦਾ ਹੈ। ਇਕ ਦੋ ਗੱਲਾਂ ਪਿਛੋਂ ਮੈਂ ਉਠਕੇ ਅਜੇ ਬਾਹਰ ਨਿਕਲਿਆ ਹੀ ਸਾਂ ਕਿ ਅੰਦਰੋਂ ਸੁਨੇਹਾ ਲੈ ਕੇ ਕੋਈ ਆ ਗਿਆ ਕਿ ਤੁਸੀਂ ਚੁਣੇ ਗਏ ਹੋ। ਆਰਡਰ ਹੁਣੇ ਲੈ ਕੇ ਜਾਣਾ। ਇਹ ਸੀ ਬਤੌਰ ਲੇਖਕ ਮੇਰੀ ਕਦਰ, ਜਿਹੜੀ ਡਾ: ਅਤਰ ਸਿੰਘ ਨੇ ਪਾਈ। ਬਿਨਾਂ ਪਹਿਲਾਂ ਮਿਲਨ ਦੇ, ਪਹਿਲਾਂ ਆਖਣ ਦੇ ਤੇ ਉਹ ਵੀ ਸਾਰੀ ਸੀਲੈਕਸ਼ਨ ਕਮੇਟੀ ਦੇ ਅਤੇ ਮੇਰੇ ਸਾਹਮਣੇ ਗੱਜ ਵੱਜ ਕੇ ਮੇਰੀ ਤਾਰੀਫ਼ ਕਰਕੇ। ਤਥਾ-ਕਥਿਤ ਵਿਦਵਾਨਾਂ ਵਲੋਂ ਲੇਖਕ ਨੂੰ ਟਿੱਚ 'ਜਾਨਣ ਕਰਕੇ ਮੇਰੇ ਮਨ ਤੇ ਜੰਮੀਂ ਮੈਲ ਡਾ: ਅਤਰ ਸਿੰਘ ਹੁਰਾਂ ਨੇ ਧੋ ਦਿੱਤੀ। ਇਹ ਮੇਰੇ ਜੀਵਨ ਦੀ ਬੜੀ ਹੀ ਮਿਠੀ ਯਾਦ ਹੈ। ਡਾ: ਅਤਰ ਸਿੰਘ ਹੁਰਾਂ ਦੀ ਇਸ ਵਡਿਆਈ ਨੇ ਮੇਰੇ ਮਨ ਵਿਚ ਬਹੁਤ ਡੂੰਘੀ ਥਾਂ ਮੱਲੀ ਹੋਈ ਹੈ ਤੇ ਇਹ ਵਡਿਆਈ ਡਾ: ਅਤਰ ਸਿੰਘ ਜਿਹੇ ਵੱਡੇ ਆਦਮੀ ਦੇ ਹਿੱਸੇ ਹੀ ਆ ਸਕਦੀ ਹੈ। 'ਵੱਡੇ ਹੋਣ' ਦਾ ਭਰਮ ਪਾਲ ਰਹੇ 'ਛੋਟੇ' ਆਦਮੀਆਂ ਦੇ ਹਿੱਸੇ ਨਹੀਂ।

ਉਹ ਮੇਰੀਆਂ ਕਹਾਣੀਆਂ ਦੇ ਪ੍ਰਸ਼ੰਸਕ ਸਨ। ਉਹਨਾਂ ਨੇ ਜਿਹੜੇ ਗਿਣੇ ਚੁਣੇ ਮੇਰੀ ਪੀੜ੍ਹੀ ਦੇ ਲੇਖਕਾਂ ਬਾਰੇ ਲਿਖਿਆ ਉਹਨਾਂ ਵਿਚੋਂ ਮੈਂ ਵੀ ਇਕ ਭਾਗਸ਼ਾਲੀ ਲੇਖਕ ਹਾਂ। ਮੇਰੀ ਪਹਿਲੀ ਪੁਸਤਕ 'ਅੰਗ-ਸੰਗ' ਬਾਰੇ ਵੀ ਉਹਨਾਂ ਨੇ ਲਿਖਿਆ ਤੇ ਅਜੇ ਪਿਛਲੇ ਸਾਲ ਹੀ ਬੀਮਾਰੀ ਦੀ ਹਾਲਤ ਵਿਚ ਵੀ ਉਹਨਾਂ ਨੇ 'ਵਰਿਆਮ' ਦੇ ਵਿਸ਼ੇਸ਼ ਵਰਿਆਮ ਸਿੰਘ ਸੰਧੂ ਅੰਕ ਲਈ ਆਪਣਾ ਲੇਖ ਭੇਜਿਆ। ਇਹ ਗੱਲਾਂ ਮੈਂ ਆਪਣੇ ਬਾਰੇ ਨਹੀਂ ਡਾ. ਅਤਰ ਸਿੰਘ ਹੁਰਾਂ ਬਾਰੇ ਲਿਖ ਰਿਹਾ ਹਾਂ। ਦੱਸਣਾ ਮੈਂ ਇਹ ਚਾਹ ਰਿਹਾ ਹਾਂ ਕਿ ਅਜ ਜਦੋਂ ਕੁਝ ਵਿਚਾਰੇ ਲੇਖਕ ਇਹ ਰੋਣਾ ਰੋਂਦੇ ਹਨ ਕਿ ਜੀ ਕੋਈ ਵੀ ਆਲੋਚਕ ਧੜਿਆ ਤੋਂ ਉਪਰ ਨਹੀਂ। ਆਪਣੇ ਆਪਣੇ 'ਬੰਦਿਆਂ' ਦੀ ਪ੍ਰਸੰਸਾ ਕੀਤੀ ਜਾਂਦੀ ਹੈ ਤਾਂ ਡਾ. ਅਤਰ ਸਿੰਘ ਅਜਿਹੀ ਮਿਸਾਲ ਸੀ ਜੋ ਬਿਨਾਂ ਕਹਿਣ ਦੇ, ਬਿਨਾਂ ਪਹਿਲੀ ਪਛਾਣ ਦੇ ਲੇਖਕ ਦੀ ਕਦਰ ਕਰ ਸਕਦੇ ਸਨ, ਲੇਖਕ ਦੀ ਰਚਨਾ ਬਾਰੇ ਲਿਖ ਸਕਦੇ ਸਨ ਤੇ ਇਸ ਬਾਰੇ ਲੇਖਕ ਕੋਲੋਂ ਕੋਈ ਪਰਤਵੀਂ ਤਵੱਕੋਂ ਵੀ ਨਹੀਂ ਸਨ ਰੱਖਦੇ। ਤੇ ਇਹ ਕੋਈ ਘੱਟ ਗੱਲ ਨਹੀਂ।

ਇਸ ਵਿਚ ਵੀ ਸ਼ੱਕ ਨਹੀਂ ਕਿ ਡਾ. ਅਤਰ ਸਿੰਘ ਬਹੁਤ ਹੀ ਵਡੇਰੀਆਂ ਸੰਭਾਵਨਾਵਾਂ ਵਾਲੇ ਲੇਖਕ-

ਆਲੋਚਕ ਸਨ। ਅਸੀਂ ਸਭ ਜਾਣਦੇ ਹਾਂ ਕਿ ਸਿਆਸਤ ਤੇ ਸਿਆਸਤਦਾਨਾਂ ਨਾਲ ਸੰਬੰਧਾਂ ਨੇ ਉਹਨਾਂ ਦਾ ਉਹ ਬਹੁਤ ਸਮਾਂ ਉਹਨਾਂ ਤੇ ਸਾਡੇ ਕੋਲੋਂ ਖੋਹ ਲਿਆ, ਜਿਸ ਸਮੇਂ ਵਿਚ ਉਹਨਾਂ ਨੇ ਪੰਜਾਬੀ ਜ਼ਬਾਨ ਅਤੇ ਪੰਜਾਬੀ ਸਮਾਜ ਅਤੇ ਸਭਿਆਚਾਰ ਲਈ ਹੋਰ ਵੀ ਬਹੁਤ ਕੁਝ ਵਡੇਰਾ ਤੇ ਮੁੱਲਵਾਨ ਕਰ ਵਿਖਾਉਣਾ ਸੀ। ਇਹ ਸ਼ਾਇਦ ਉਹਨਾਂ ਦੀ ਵੀ ਹਸਰਤ ਰਹਿ ਗਈ ਹੋਵੇ—ਸਾਡੀ ਤਾਂ ਹੈ ਹੀ। ਪੰਜਾਬੀ ਆਲੋਚਨਾ ਵਿਚ ਸੇਖੋਂ, ਅਤਰ ਸਿੰਘ, ਕਿਸ਼ਨ ਸਿੰਘ, ਹਰਿਭਜਨ ਸਿੰਘ ਉਚੇ ਸਤੰਭ ਹਨ। ਅਤਰ ਸਿੰਘ ਬਹੁਤ ਹੀ ਸਿਰਜਣਾਤਮਕ ਲੇਖਕ ਵੀ ਸਨ। ਪਿਛਲੇ ਸਾਲਾਂ ਵਿਚ ਉਹਨਾਂ ਦੀਆਂ ਕਵਿਤਾਵਾਂ ਅਕਸਰ ਪੜ੍ਹਨ ਨੂੰ ਮਿਲਦੀਆਂ ਰਹੀਆਂ ਹਨ।

ਉਹਨਾਂ ਅੰਦਰ ਬਹੁਤ ਹੀ ਸਮਰਥ ਕਵੀ ਵੀ ਛੁਪਿਆ ਹੋਇਆ ਸੀ ਤੇ ਗਲਪਕਾਰ ਵੀ। ਮੈਨੂੰ ਕਈ ਸਾਲ ਪਹਿਲਾਂ ਮਾਸਿਕ 'ਲੋਅ' ਵਿਚ ਛਪੀ ਉਹਨਾਂ ਦੀ ਲਿਖੀ ਕਹਾਣੀ ਯਾਦ ਆ ਰਹੀ ਹੈ ਜੋ ਸੰਸਾਰ ਦੀਆਂ ਬਿਹਤਰੀਨ ਕਹਾਣੀਆਂ 'ਚ ਸ਼ਾਮਲ ਕੀਤੀ ਜਾ ਸਕਦੀ ਹੈ। ਉਹ ਕਿੰਨਾ ਵਧੀਆ ਤੇ ਚੰਗਾ ਲਿਖ ਸਕਦੇ ਸਨ। ਉਹਨਾਂ ਨੇ ਅਜੇ ਕਿੰਨਾਂ ਲਿਖਣਾ ਸੀ। ਪਰ ਬੀਮਾਰੀ ਉਹਨਾਂ ਨੂੰ ਸਾਥੋਂ ਦੂਰ ਲੈ ਗਈ। ਕੀ ਅਸੀਂ ਉਹਨਾਂ ਦੀਆਂ ਸਿਰਜਣਾਤਮਕ ਲਿਖਤਾਂ ਨੂੰ ਪੁਸਤਕ ਰੂਪ ਦੇ ਸਕਾਂਗੇ?

ਉਹ ਸਿਆਸਤਦਾਨ ਜਿੰਨ੍ਹਾਂ ਲਈ ਉਹ ਸਲਾਹਕਾਰ ਬਣੇ, ਮਾਰਗ-ਨਿਰਦੇਸ਼ਨ ਕਰਦੇ ਰਹੇ-ਉਹਨਾਂ ਦੀ ਅੰਤਮ ਅਰਦਾਸ ਵਿਚ ਵੀ ਸ਼ਾਮਲ ਨਹੀਂ ਹੋਏ। ਸਿਆਸਤ ਚੀਜ਼ ਹੀ ਐਸੀ ਹੈ। ਸਿਆਸਤ ਨਾਲ ਜੁੜ ਕੇ ਉਹਨਾਂ ਨੇ ਬਹੁਤ ਕੁਝ ਗਵਾਇਆ, ਆਪਣੀ ਸ਼ਕਤੀ, ਸਮਾਂ, ਸ਼ਾਂਤੀ, ਸੁਖ ਚੈਨ, ਸਿਹਤ ਤੇ ਸ਼ਾਇਦ ਜ਼ਿੰਦਗੀ। ਪਰ ਸਿਆਸਤ ਵਾਲਿਆਂ ਜਿਊਂਦੇ ਜੀਅ ਵੀ ਉਹਨਾਂ ਦੀ ਮਹਾਨ ਪ੍ਰਤਿਭਾ ਅਨੁਸਾਰ ਨਾ ਉਹਨਾਂ ਦਾ ਮੁਲ ਪਾਇਆ ਤੇ ਨਾ ਹੀ ਉਹਨਾਂ ਦੀ ਉੱਚ ਸਖ਼ਸ਼ੀਅਤ ਅਨੁਸਾਰ ਕੋਈ ਵਡੇਰਾ ਅਹੁਦਾ ਦਿਤਾ। ਪਰ ਇਸ ਦੇ ਨਾਲ ਹੀ ਇਹ ਵੀ ਸਾਬਤ ਹੁੰਦਾ ਹੈ ਕਿ ਸਿਆਸਤ ਤੇ ਸਿਆਸਤਦਾਨਾਂ ਲਈ ਕੰਮ ਕਰਨ ਦੇ ਬਾਵਜੂਦ ਡਾ: ਅਤਰ ਸਿੰਘ ਨੇ ਨਾਂ ਉਹਨਾਂ ਕੋਲੋਂ ਕੁਝ ਚਾਹਿਆ ਤੇ ਨਾ ਹੀ ਮੰਗਿਆ। ਇਹ ਵੀ ਉਹਨਾਂ ਦੀ ਸ਼ਖਸੀਅਤ ਦਾ ਜਮ੍ਹਾਂ ਪਹਿਲੂ ਹੈ। ਜੇ ਉਹਨਾਂ ਦੀ ਵਿਦਵਤਾ ਦੀ ਕਦਰ ਪਾਈ ਤਾਂ ਉਹ ਵੀ ਇਕ ਵਿਦਵਾਨ ਨੇ ਹੀ ਪਾਈ। ਤੇ ਇਹ ਡਾ: ਜੋਗਿੰਦਰ ਸਿੰਘ ਪੁਆਰ ਹੀ ਸੀ ਜਿਸਨੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਲਈ ਡਾ: ਅਤਰ ਸਿੰਘ ਹੁਰਾਂ ਨੂੰ ਪ੍ਰੋਫੈਸਰ ਆਫ ਐਮੀਨੈਂਸ ਦਾ ਅਹੁਦਾ ਸਤਿਕਾਰ ਸਹਿਤ ਪੇਸ਼ ਕੀਤਾ। ਤੇ ਇਹ ਵੀ ਪੰਜਾਬੀ ਵਿਦਵਾਨ, ਲੇਖਕ ਤੇ ਪੰਜਾਬੀ ਪਿਆਰੇ ਹੀ ਹਨ ਜੋ ਉਹਨਾਂ ਨੂੰ ਦੇਰ ਤਕ ਸਤਿਕਾਰ ਦੇ ਦੇ ਯਾਦ ਕਰਦੇ ਰਹਿਣਗੇ। ਸਿਆਸੀ ਲੋਕ ਨਾ ਅਜਿਹਾ ਕਰਦੇ ਹਨ, ਨਾ ਕਰ ਸਕਦੇ ਹਨ ਤੇ ਨਾ ਹੀ ਸਾਨੂੰ ਉਹਨਾਂ ਤੋਂ ਕੋਈ ਆਸ ਹੈ,।

# "ਸਭ ਮਹਿ ਰਵਿ ਰਹਿਆ ਪ੍ਰਭ ਏਕੈ........"

—ਗੁਰਬਚਨ ਸਿੰਘ ਨਾਮਧਾਰੀ

**੮ਵੀਂ** ਸ਼ਤਾਬਦੀ ਦਾ ਸਮਾਂ ਸੀ। ਕੱਨਡ ਰਾਜਾ "ਮਹਿੰਦ੍ਰ ਵਿਕ੍ਰਮ ਵਰਮਨ" ਪੁਰੋਹਿਤਵਾਦ ਦੇ ਅਧਾਰ ਤੇ ਰਾਜ-ਕਾਜ ਚਲਾ ਰਿਹਾ ਸੀ। ਜੀਵ ਪਾਪੀ ਹੈ ਅਤੇ ਪ੍ਰਮੇਸ਼ਰ ਉਤੇ ਅਸਮਾਨ (ਸਵਰਗ) ਤੇ ਬੈਠਾ ਸ੍ਰਿਸ਼ਟੀ ਦਾ ਸੰਚਾਲਨ ਕਰਦਾ ਹੈ। ਬ੍ਰਾਹਮਣ ਪਰਮੇਸ਼ਰ ਦਾ ਪ੍ਰਤੀਨਿਧੀ ਹੈ। ਬ੍ਰਾਹਮਣ ਦਾ ਨਿਰਧਾਰਿਤ ਕਰਮ-ਕਾਂਡ ਹੀ ਪਾਪਾਂ ਤੋਂ ਛੁਟਕਾਰੇ ਦਾ ਇਕ-ਮਾਤਰ ਸਾਧਨ ਹੈ। ਬ੍ਰਾਹਮਣ-ਨਿੰਦਾ ਈਸ਼ਵਰ-ਨਿੰਦਾ ਜਿਹਾ ਅਪਰਾਧ ਘੋਸ਼ਿਤ ਸੀ। ਇਹੀ ਕਾਰਣ ਸੀ ਇਖ਼ਲਾਕ ਔਰ ਚਰਿੱਤਰ ਤੋਂ ਪਤਿਤ ਹੋ ਚੁਕੇ ਬ੍ਰਾਹਮਣਾਂ ਦੇ ਖ਼ਿਲਾਫ਼ ਆਵਾਜ਼ ਚੁਕਣ ਦੀ ਹਿੰਮਤ ਕੋਈ ਨਹੀਂ ਸੀ ਕਰਦਾ।

ਅਚਾਨਕ ਇਕ ਮਾਨਵਤਾਵਾਦੀ ਸੰਤ 'ਅਪਰ ਸੁਆਮੀ' ਉਸ ਰਾਜ ਵਿਚ ਆਇਆ। 'ਜੀਵ-ਬ੍ਰਹਮ ਦੁਈ ਏਕ ਸਮਾਨਾ' ਦੇ ਬੋਲ ਮਧੁਰ ਗੀਤ ਬਣ, ਮੈਸੂਰ ਦੀਆਂ ਗਲੀਆਂ ਵਿਚ ਗੂੰਜਣ ਲਗ ਪਏ। "ਇਨਸਾਨ ਦਾ ਹਿਰਦਾ ਹੀ ਭਗਵਾਨ ਦਾ ਮੰਦਰ ਹੈ" ਦਾ ਹੋਕਾ ਦੇਣ ਵਾਲਾ ਇਹ ਮਸਤ ਫੱਕੜ ਜਿਥੇ ਜਾਂਦਾ, ਲੋਕਾਂ ਦਾ ਹਜੂਮ ਪਿਛੇ ਲਗ ਜਾਂਦਾ। ਗ਼ਜ਼ਬ ਦਾ ਸੰਮੋਹਨ ਸੀ ਇਸ ਅਲਮਸਤ ਸੁਆਮੀ ਦੀ ਆਵਾਜ਼ ਵਿਚ। ਪੁਰੋਹਿਤ ਸਤਰਕ ਹੋ ਗਏ। ਪੁਰੋਹਿਤਵਾਦੀ ਸੱਤਾ ਡੋਲਦੀ ਨਜ਼ਰ ਆਈ। ਯਾਦ ਰਹੇ "ਸੱਤਾ ਸਦਾ ਅਸਤਿਯ ਦੇ ਸਿੰਘਾਸਨ ਤੇ ਬਿਰਾਜਮਾਨ ਹੁੰਦੀ ਹੈ"। ਸਤ ਅਤੇ ਸੱਤਾ ਦਾ ਵੈਰ ਹੈ। ਇਹੀ ਕਾਰਨ ਹੈ ਸਤ ਦਾ ਹਮਾਇਤੀ ਸੱਤਾ ਦਾ ਵਿਰੋਧੀ ਕਰਾਰ ਦਿਤਾ ਜਾਂਦਾ ਰਿਹਾ ਹੈ। ਇਸੇ ਕਰਕੇ "ਸਤ" ਦੇ ਪ੍ਰਵਾਨਿਆਂ ਨੂੰ ਬਹੁਤੀ ਵਾਰ ਸੂਲੀ ਤੇ ਚੜ੍ਹਨਾ ਪਿਆ ਹੈ। ਜੀਸਸ ਹੋਵੇ ਜਾਂ ਮਨਸੂਰ, ਸੁਕਰਾਤ ਹੋਵੇ ਜਾਂ ਸਰਮੱਦ, ਗੁਰੂ ਅਰਜਨ ਦੇਵ ਹੋਵੇ ਜਾਂ ਗੁਰੂ ਤੇਗ ਬਹਾਦਰ—ਰੱਬ ਦੇ ਪਿਆਰਿਆਂ ਦਾ ਕਤਲ ਸਦਾ (ਧਾਰਮਕ ਜਾਂ ਸਿਆਸੀ) ਸੱਤਾ ਦੀ ਸਾਜ਼ਸ਼ ਦਾ ਹਿੱਸਾ ਰਿਹਾ ਹੈ।

ਅਪਰ ਸੁਆਮੀ ਦੇ ਮੂੰਹੋਂ ਗੀਤ ਬਣਕੇ ਉਠਿਆ 'ਸਤ ਦਾ ਝੋਂਕਾ' ਪੁਰੋਹਿਤਵਾਦ ਲਈ ਬਵੰਡਰ ਬਣ ਗਿਆ। ਰਾਜੇ ਦੇ ਕੱਚੇ ਕੰਨ ਵਿਚ ਧਰਮ ਦੀ ਦੁਹਾਈ ਦੇ ਕੇ ਅਪਰ ਸੁਆਮੀ ਨੂੰ ਗ੍ਰਿਫਤਾਰ ਕਰ ਲਿਆ ਗਿਆ। ਹੱਥ, ਪੈਰ ਬੰਨ੍ਹ ਅਰਬ ਸਾਗਰ ਵਿਚ ਡੁਬੋ ਦਿਤਾ ਗਿਆ—ਪਰ ਸਤ ਕਦੀ ਮਰਦਾ ਨਹੀਂ। ਕਹਿੰਦੇ ਹਨ ਤਿੰਨ ਦਿਨ ਬਾਦ 'ਵੇਈਂ ਨਦੀ' ਤੋਂ ਬਾਹਰ ਆਏ ਗੁਰੂ ਨਾਨਕ ਵਾਂਗ ਅਪਰ ਸੁਆਮੀ ਵੀ ਸਾਗਰ ਦੇ ਕਿਨਾਰੇ ਆ ਲੱਗਾ। ਮਨੁੱਖ ਮਾਤਰ ਦੇ ਪਿਆਰ ਵਿਚ ਭਿੱਜੇ, ਇਸ ਸੰਤ ਦੇ ਗੀਤ, ਇਕ ਵਾਰ ਫਿਰ ਗਲੀਆਂ ਬਜ਼ਾਰਾਂ ਵਿਚ ਆਕਰਸ਼ਣ ਦਾ ਕੇਂਦਰ ਬਣਨ ਲਗ ਪਏ। ਕਹਿੰਦੇ ਹਨ ਜਿਥੋਂ ਤਕ ਇਸ 'ਫੱਕੜ' ਦੀ ਆਵਾਜ਼ ਜਾਂਦੀ ਪਸ਼ੂ ਪੰਛੀ ਦੀਵਾਨੇ ਹੋ ਜਾਂਦੇ, ਪੈਲਾਂ ਪਾ ਰਹੇ ਮੋਰਾਂ ਦੇ ਪੈਰ ਰੁਕ ਜਾਂਦੇ। ਘਰ ਗ੍ਰਿਹਸਥੀ ਵਿਚ ਲੱਗੇ ਔਰਤ ਮਰਦ ਪਿੱਛੇ ਤੁਰ ਪੈਂਦੇ। ਅਪਰ ਸੁਆਮੀ ਦੇ ਪਿਆਰ ਭਰੇ ਗੀਤਾਂ ਨੇ ਹੈਰਾਨੀ ਵਿਚ ਡੁੱਬੇ 'ਰਾਜਾ' ਦਾ ਹਿਰਦਾ ਪਰਿਵਰਤਤ ਕਰ ਦਿਤਾ ਪੁਰੋਹਿਤ ਗ੍ਰਿਫਤਾਰ ਕਰ ਲਏ ਗਏ। ਕਲ੍ਹ ਤਕ ਦੇ ਰਾਜ ਪੁਰੋਹਿਤ, ਅਨੇਕਾਂ ਸੰਤਾਂ ਅਤੇ ਸੂਫ਼ੀ ਫ਼ਕੀਰਾਂ ਦੇ 'ਹਤਿਆਰੇ' ਅੱਜ ਸਿਰ ਥੱਲੇ ਸੁਟ ਸਜ਼ਾਏ-ਮੌਤ ਦਾ ਇੰਤਜ਼ਾਰ ਕਰ ਰਹੇ ਸਨ।

ਰਾਜੇ ਦਾ ਉੱਚਾ ਸੁਰ ਗੂੰਜਿਆ—"ਕਣ-ਕਣ ਮੇਂ ਵਿਆਪਤ ਭਗਵਾਨ ਕੋ ਆਪ ਨੇ ਕਲਪਨਾ ਕੇ ਸਵਰਗ ਮੇਂ ਔਝਲ ਕਰ ਦੀਆ। ਪ੍ਰਾਣੀ ਮੇਂ ਬਸੇ ਨ ਜਾਨੇ ਕਿਤਨੇ 'ਰਾਮ' ਹਮਾਰੇ ਹਾਥੋਂ, ਆਪਕੇ ਸਵਾਰਥੀ ਔਰ ਸੰਕੀਰਣ ਪੁਰੋਹਿਤ-ਵਾਦ ਕੀ ਬਲੀ ਚੜ੍ਹ ਗਏ। ਆਪਕੀ ਸਜ਼ਾ ਤੋ ਮੌਤ ਸੇ ਭੀ ਬਦਤਰ ਹੋਨੀ ਚਾਹੀਏ......ਪਰ 'ਸੁਆਮੀ ਜੀ' ਨਿਰਧਾਰਿਤ ਕਰੇਂਗੇ ਆਪਕੀ ਸਜ਼ਾ!"

ਖਚਾਖਚ ਭਰੀ ਕਚਹਿਰੀ ਵਿਚ ਮੋਨ ਛਾ ਗਿਆ। ਸਭ ਦੀਆਂ ਨਜ਼ਰਾਂ 'ਸੁਆਮੀ' ਦੇ ਨਿਰਵਿਕਾਰ ਚੇਹਰੇ ਤੇ ਟਿਕ ਗਈਆਂ। ਈਰਖਾ ਅਤੇ ਵੈਮਨਸਯ ਤੋਂ ਉਪਰ ਉਠ ਚੁਕੇ ਸੰਤ ਨੇ ਇਕ ਵਾਰ ਸਾਰੀ ਸਭਾ ਵਲ ਸ਼ਾਂਤ ਭਾਵ ਨਾਲ ਦੇਖਿਆ ਅਤੇ ਕਿਹਾ—"ਹੇ ਰਾਜਨ! ਯਦੀ ਭਗਵਾਨ ਹਰ ਜੀਵ-ਮਾਤਰ ਮੇਂ ਹੈ, ਤੋ ਅਗਿਆਨਤਾਵਸ਼ ਭਟਕੇ ਇਨ ਬ੍ਰਾਹਮਣੋਂ ਮੇਂ ਭੀ ਹੈ......ਇਨ ਸਭ ਕੋ ਰਿਹਾ ਕਰ ਦੀਆ ਜਾਏ!"

ਪੰਜਵੇਂ ਪਾਤਸ਼ਾਹ ਦਾ ਧਾਰਮਕ ਦ੍ਰਿਸ਼ਟੀਕੋਣ ਹੋਰ ਭੀ ਸਪਸ਼ਟ ਹੈ। ਹਰ ਤਰ੍ਹਾਂ ਦੀ ਤਾਤ ਪਰਾਈ ਬੇਗਾਨੇਪਨ ਦੀ

'ਦੂਈ' ਤੋਂ ਉਪਰ, ਗੁਰੂ ਅਰਜਨ ਦੇਵ ਦੀ ਸਥਿਤੀ "ਸਗਲ ਸੰਗ ਹਮ ਕਉ ਬਨਿ ਆਈ" ਵਾਲੀ ਹੈ। ਭਗਤੀ ਦਾ ਸਰਵ-ਉਚ ਸਥਾਨ, ਜਿਥੇ ਪਹੁੰਚ ਪਵੇਂ ਪਾਤਸ਼ਾਹ 'ਇਕ ਔਂਕਾਰ' ਦੀ ਵਿਆਪਕਤਾ ਨੂੰ ਵੇਖ ਬਿਗਸ ਉਠਦੇ ਹਨ, ਆਹਲਾਦਿਤ ਹੋ ਉਠਦੇ ਹਨ—

"ਸਭ ਮਹਿ ਰਵਿ ਰਹਿਆ ਪ੍ਰਭੁ ਏਕੈ
ਪੇਖਿ ਪੇਖਿ ਨਾਨਕ ਬਿਗਸਾਈ ॥"

ਦਸਮ ਪਾਤਸ਼ਾਹ ਨੇ "ਕ੍ਰਾਂਤੀ" ਦਿਤੀ ਭਗਤੀ ਮਾਰਗ ਨੂੰ। ਦਵੈਤ-ਅਦਵੈਤ, ਸ਼ੈਵ-ਵੈਸ਼ਨਵ, ਸਵਰਨ, ਸ਼ੂਦਰ ਅਤੇ ਹਿੰਦੂ ਮੁਸਲਮਾਨ ਆਦਿ ਭਿੰਨ-ਭਿੰਨ ਮਤਾਵਲੰਬੀਆਂ ਦੀ ਵਿਰੋਧਤਾ ਇਹ ਕਹਿਕੇ ਖਤਮ ਕਰਨ ਦਾ ਨਵਾਂ ਰਾਹ ਦਰਸਾਇਆ—

"ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।"

ਸਿੱਖ ਗੁਰੂ ਪਰੰਪਰਾ ਨੇ ਮਾਨਵਤਾਵਾਦੀ ਦ੍ਰਿਸ਼ਟੀਕੋਣ ਨੂੰ ਇਕ ਪ੍ਰਖਤਾ ਮਾਰਗ ਪ੍ਰਦਾਨ ਕੀਤਾ। ਗੁਰੂ ਨਾਨਕ ਦਾ "ਧਰਮ ਦਰਸ਼ਨ" ਕਿਸੇ ਕਰਮ ਕਾਂਡ ਦਾ ਨਿਰਵਾਹ ਨਹੀਂ, ਜੀਵਨ ਪਰਿਵਰਤਨ ਦੀ ਵਿਧੀ ਹੈ। ਗੁਰੂਆਂ ਦਾ ਆਦਰਸ਼ ਕਿਸੇ ਪਰੰਪਰਾ ਦਾ ਢੌਂਗ ਨਹੀਂ ਜੀਵ-ਮਾਤਰ ਹਿਤ ਤਿਆਗ ਦੀ ਪਰਾਕਾਮਨਾ ਹੈ। ਸਵਾਰਥ ਦੀ ਸੰਕੀਰਣਤਾ ਤੋਂ ਉਪਰ ਉਠ ਕੇ ਹੀ ਕੋਈ ਪੰਥ ਧਰਮ ਦੇ ਅਕਾਸ਼ ਤੇ ਗਿਆਨ ਮਾਰਤੰਡ" ਬਣ ਪ੍ਰਕਾਸ਼ਿਤ ਹੁੰਦਾ ਹੈ ਅਤੇ ਇਸਦੇ ਕਿਰਣ ਪ੍ਰਕਾਸ਼ ਵਿਚ ਜਗ, ਆਪਨਾ "ਕਰਤਵ-ਪਥ" ਢੂੰਡਦਾ ਹੈ।

ਗੁਰੂ ਨਾਨਕ ਵਿਸ਼ਵ-ਭ੍ਰਮਣ ਤੇ ਸੀ। ਕਾਜ਼ੀਆ ਨੇ ਗੁਰੂ ਨਾਨਕ ਨੂੰ ਪ੍ਰਸ਼ਨ ਕੀਤਾ—"ਹਿੰਦੂ ਵਡਾ ਕਿ ਮੁਸਲਮਾਨੋਈ।"

ਸ਼ੁਭ ਕਰਮਾਂ,ਚਰਿਤਰ ਅਤੇ ਇਖਲਾਕ ਦੇ ਪ੍ਰਬਲ ਸਮਰਥਕ, ਗੁਰੂ ਨਾਨਕ ਨੇ ਜਵਾਬ ਦਿਤਾ—"ਸੁਭਿ ਅਮਲਾ ਬਾਝਹੁ ਦੋਨੋ ਰੋਈ ॥"

ਵਿਅਕਤੀਗਤ ਈਰਖਾ ਜੇਕਰ ਜ਼ਹਿਰ ਹੈ, ਤਾਂ ਸੰਪ੍ਰਦਾਇਕ ਕੱਟੜਤਾ ਜ਼ਹਿਰੀਲਾ ਸਾਗਰ ਜਿਸ ਵਿਚ ਇਕ ਵਾਰ ਗੋਤਾ ਲਾਉਣ ਤੋਂ ਬਾਦ ਕੋਈ ਬਾਹਰ ਨਹੀਂ ਆਇਆ। ਇਤਿਹਾਸ ਗਵਾਹ ਹੈ, ਸੰਪ੍ਰਦਾਇਕਤਾ ਦੇ ਇਕ ਦਿਨ ਨੇ ਮਾਨਵਤਾ ਦਾ ਜਿਤਨਾ ਨੁਕਸਾਨ ਕੀਤਾ ਹੈ, ਉਤਨਾ ਸ਼ਾਇਦ ਵਿਅਕਤੀਗਤ ਹਿੰਸਾ ਦੇ ਹਜ਼ਾਰ ਦਿਨ ਭੀ ਨਾ ਕਰ ਸਕਦੇ। ਸੰਪ੍ਰਦਾਇਕ ਹਿੰਸਾ (ਦੰਗਿਆਂ) ਦੀਆਂ ਕਾਲੀਆਂ ਰਾਤਾਂ ਗਵਾਹ ਹਨ, ਮਾਨਵਤਾ ਸਿਸਕ-ਸਿਸਕ ਕੇ ਦਮ ਤੋੜਦੀ ਰਹੀ ਹੈ, ਇਸ "ਦਾਨਾਸੁਰ" ਦੇ ਅੱਗੇ।

੬ ਦਸੰਬਰ ੧੯੯੨! ਆਯੋਧਿਆ ਦੀ ਵਿਵਾਦਗ੍ਰਸਤ ਮਸਜਿਦ, ਕੁਝ ਉਨਮਾਦਿਆਂ ਨੇ ਤੋੜ ਦਿਤੀ। ਇਸ ਦੀ ਪ੍ਰਤੀਕ੍ਰਿਆ ਵਜੋਂ ਉਠੇ ਸੰਪ੍ਰਦਾਇਕ ਬਵੰਡਰ ਨੇ ਬੰਬਈ, ਬੜੌਦਾ, ਅਹਿਮਦਾਬਾਦ, ਲਖਨਊ, ਕਾਨਪੁਰ, ਮੇਰਠ, ਸਹਾਰਨਪੁਰ ਅਤੇ ਬਨਾਰਸ ਜਿਹੇ ਅਨੇਕਾਂ ਸ਼ਹਿਰਾਂ ਵਿਚ "ਧਰਮ" ਦੇ ਨਾਂ ਤੇ ਅਨੇਕਾਂ ਰਾਮ ਔਰ ਰਹੀਮ ਦੇ ਚਲਦੇ ਫਿਰਦੇ ਮੰਦਰ ਅਤੇ ਮਸਜਿਦ ਪਟਰੋਲ ਪਾ ਕੇ ਜੀਂਵਦੇ ਸਾੜ ਦਿਤੇ ਗਏ। ਪਤਾ ਨਹੀਂ ਕਿਤਨੇ ਬੱਚੇ ਅਨਾਥ ਹੋ ਗਏ, ਕਿਤਨੀ ਮਾਤਾਵਾਂ ਦੀ ਗੋਦ ਸੂਨੀ ਹੋ ਗਈ, ਕਿਤਨੀਆਂ ਸੁਹਾਗਣਾਂ ਦੇ ਮੱਥੇ ਤੋਂ ਸਿੰਦੂਰ ਪੂੰਝ ਦਿਤਾ ਗਿਆ। ਦੰਗਿਆਂ ਤੋਂ ਬਾਦ ਹੋਈ ਆਰਥਕ ਤੰਗੀ ਨੇ ਪਤਾ ਨਹੀਂ ਕਿਤਨੀਆਂ "ਅਵਯਸਕ ਕਲੀਆਂ ਨੂੰ "ਦੇਹ ਵਿਓਪਾਰ" ਦੀ ਅੱਗ ਵਿਚ ਝੋਂਕ ਦਿਤਾ। ਅਯੋਧਿਆ ਕਾਂਡ ਦੀ ਘਟਨਾ ਦੇ ਉਹਲੇ ਮੇਵਾਤ, ਜੰਮੂ-ਕਸ਼ਮੀਰ ਦੇ ਮੁਸਲਿਮ ਬਹੁਲ ਇਲਾਕਿਆਂ ਅਤੇ ਪਾਕਿਸਤਾਨ ਦੇ ਘਟੋ ਘਟ ਪੰਜ ਹਜ਼ਾਰ ਛੋਟੇ-ਵਡੇ ਮੰਦਰਾਂ ਦਾ ਨਾਮੋ-ਨਿਸ਼ਾਂ ਮਿਟਾ ਦਿਤਾ ਗਿਆ। ਬੰਗਲਾ ਦੇਸ਼ ਦੇ ਢਾਕਾ, ਖੁਲਨਾ, ਨਦੀਆ ਅਤੇ ਚਟਗਾਂਗ ਜਿਹੇ ਅਨੇਕਾਂ ਸ਼ਹਿਰਾਂ ਦੀਆਂ ਸੜਕਾਂ ਤੇ ਭਰੀ ਦੁਪਹਿਰ ਨੂੰ ਜਿਵੇਂ ਰਾਤ ਦਾ ਸਿਆਹ ਅੰਧੇਰਾ ਸਿਮਟ ਆਇਆ। ਹਿੰਦੂਆਂ ਦੇ ਦਰਵਾਜ਼ੇ ਤੋੜ ਤੋੜ ਕੇ ਹਜ਼ਾਰਾਂ ਮਰਦ-ਔਰਤ, ਬੱਚੇ ਬੱਚੀਆਂ ਦੇ ਕਤਲ ਨਾਲ ਹਜ਼ਾਰਾਂ ਆਤਤਾਈਆਂ ਆਪਨੇ "ਧਰਮੀ" ਹੋਣ ਦਾ ਸਬੂਤ ਜਿਤਾ। ਔਰ ਅਗਰ ਇਸ ਭਿਆਨਕ ਦ੍ਰਿਸ਼ ਨੂੰ ਵੇਖ, ਕਿਸੇ "ਤਸਲੀਮਾ ਨਸਰੀਨ" ਦਾ ਹਿਰਦਾ ਰੋਇਆ ਅਤੇ ਉਸ ਦੇ ਹੰਝੂ "ਲੱਜਾ" (ਨਾਵਲ) ਬਣ ਸੰਸਾਰ ਦੇ ਸਾਮ੍ਹਣੇ ਪ੍ਰਗਟ ਹੋ ਗਏ, ਤਾਂ ਧਰਮ ਦੀ ਸੱਤਾ ਤੇ ਬੈਠੇ ਮੌਲਾਨਿਆਂ ਦੀ ਜਮਾਤ ਨੇ ਕਾਫਰਾਂ (ਹਿੰਦੂਆਂ) ਦੀ ਹਿਮਾਇਤ ਕਰਨ ਦਾ ਫਤਵਾ ਲਾ ਕੇ, ਇਨਸਾਨੀ ਦਰਦ ਦੀ ਸਾਂਝੀਦਾਰ ਲੇਖਿਕਾ ਤਸਲੀਮਾ ਨੂੰ ਸਜ਼ਾਏ-ਮੌਤ ਸੁਨਾਈ ਅਤੇ ਇਸ ਸਜ਼ਾ ਨੂੰ ਅੰਜਾਮ ਦੇਣ ਲਈ ਉਸ "ਬਹਾਦਰ" ਨੂੰ ਪੰਜ ਲੱਖ ਟਕਾ (ਰੁਪਏ) ਇਨਾਮ ਦੇਣ ਦੀ ਘੋਸ਼ਨਾ ਕੀਤੀ ਜੋ

ਤਸਲੀਮਾ ਦਾ ਸਿਰ ਲਾਹ, ਇਸਲਾਮ ਦਾ ਸਿਰ ਉੱਚਾ ਕਰੇ ।

ਧਾਰਮਕ ਉਨਮਾਦ ਦੇ ਇਸ ਕ੍ਰੇਟਰ (ਜਵਾਲਾਮੁਖੀ ਦਾ ਮੂੰਹ) ਤੋਂ ਪਰੇ, ਸਿੱਖ ਗੁਰੂਆਂ ਨੇ ਦਿਤਾ, ਸਾਂਝੀਵਾਲਤਾ ਦਾ ਸੀਤਲ ਸੋਮਾ ਜਿਸ ਵਿਚ ਹਰ ਮਜ਼ਹਬ ਵਾਸਤੇ ਆਦਰ ਦਾ ਦ੍ਰਿਸ਼ਟੀਕੋਣ ਹੈ ਅਤੇ ਹਰ ਧਰਮ ਲਈ ਸਮਾਨਤਾ ਦਾ ਭਾਵ । ਦਸਮ ਪਾਤਸ਼ਾਹ ਸਤ ਸਰੂਪ ਹਨ ਅਤੇ ਭਾਈ ਕਨ੍ਹਈਆ ਸਭ ਦਾ ਪੁਜਾਰੀ । ਮੁਗਲ ਰਾਜ ਦੇ ਅਨਿਆਂ ਅਤੇ ਮਜ਼ਲੂਮਾਂ ਤੇ ਹੋ ਰਹੇ ਅਤਿਆਚਾਰ ਦੇ ਖਿਲਾਫ ਜੰਗ ਚਲ ਰਹੀ ਸੀ । ਇਕ ਪਾਸੇ ਲੱਖ ਤੋਂ ਉਪਰ ਮੁਗਲ ਫੌਜ ਅਤੇ ਦੂਜੇ ਪਾਸੇ ਗਿਣਤੀ ਦੇ ਸਿੱਖ । ਦਸਮ ਪਾਤਸ਼ਾਹ ਦੇ ਜੈਕਾਰੇ ਹੇਠ ਪੁਰਜ਼ਾ-ਪੁਰਜ਼ਾ ਕਟਵਾਉਣ ਨੂੰ ਵਿਆਕੁਲ ਇਕ-ਇਕ ਬਹਾਦਰ ਸਿੰਘ ਭੀ ਲੱਖਾਂ ਮੁਗਲ ਫੌਜ ਤੇ ਭਾਰੀ ਪੈ "ਸਵਾ ਲਾਖ ਸੇ ਇਕ ਲੜਾਉਂ" ਦੇ ਗੁਰੂਵਾਕ ਨੂੰ ਪੂਰਾ ਕਰ ਰਿਹਾ ਸੀ। ਦੋਹਾਂ ਪਾਸੇ ਦੇ ਜਵਾਨ ਜ਼ਖਮੀ ਹੋ, ਮੈਦਾਨੇ-ਜੰਗ ਵਿਚ ਪਾਣੀ-ਪਾਣੀ ਕਰਦੇ । ਭਾਈ ਕਨ੍ਹਈਆ ਬਿਨਾਂ ਕਿਸੇ ਜਾਤੀ ਭੇਦ ਦੋਨਾਂ ਪਾਸਿਆਂ ਦੇ ਜ਼ਖਮੀ ਸੂਰਮਿਆਂ ਨੂੰ ਪਾਣੀ ਪਿਲਾ, ਟੁਟ ਰਹੀ ਜੀਵਨ ਦੀ ਤਾਰ ਇਕ ਵਾਰ ਫਿਰ ਜੋੜ ਦਿੰਦਾ । ਸਿੰਘਾਂ ਦੀ ਸ਼ਿਕਾਇਤ ਤੇ ਸਤਿਗੁਰਾਂ ਨੇ ਪੁਛਿਆ ਤਾਂ ਭਾਈ ਕਨ੍ਹਈਆ ਨੇ ਅਰਜ਼ ਕੀਤੀ—ਪਾਤਸ਼ਾਹ ! ਮੈਨੂੰ ਤਾਂ ਜ਼ਖਮੀ ਪ੍ਰਾਣੀਆਂ ਵਿਚ ਕੋਈ ਹੋਰ ਦਿਸਦਾ ਹੀ ਨਹੀਂ । ਮੈਂ ਤਾਂ ਬਸ ਤੈਨੂੰ ਹੀ ਪਾਣੀ ਪਿਲਾਉਂਦਾ ਹਾਂ । ਦਸਮ ਪਾਤਸ਼ਾਹ ਨੇ ਭਾਈ ਕਨ੍ਹਈਆ ਨੂੰ ਛਾਤੀ ਨਾਲ ਲਾ ਲਿਆ । ਇਕ ਡੱਬੀ ਮਲਹਮ ਦੀ ਦੇ ਹੁਕਮ ਕੀਤਾ "ਭਾਈ ਪਾਣੀ ਦੇ ਨਾਲ ਨਾਲ ਜ਼ਖਮਾਂ ਤੇ ਇਹ ਮਲਹਮ ਭੀ ਲਾ ਦਿਆ ਕਰ ।"

ਸਤ ਦਾ "ਗੁਰ" (ਤਕਨੀਕ) ਜਾਣਨ ਵਾਲਾ ਸਤਿਗੁਰੂ ਹੀ ਸਮਝਦਾ ਹੈ, ਭਾਈ ਕਨ੍ਹਈਆ ਦੀ ਅੰਤਰ ਦ੍ਰਿਸ਼ਟੀ ਨੂੰ । ਕਿਸੇ ਪੂਰੇ ਸਤਿਗੁਰ ਤੋਂ ਹੀ ਮਿਲਦੀ ਹੈ ਇਹ ਆਵਰਨ--ਭੇਦੀ ਦ੍ਰਿਸ਼ਟੀ" ਜਿਸ ਨਾਲ ਪ੍ਰਾਣੀ ਦੇਖ ਸਕੇ, ਮਾਲਾ ਦੇ ਮਨਕਿਆਂ ਦੇ ਪਿਛੇ ਛਿਪੇ ਹੋਇ "ਧਾਗੇ" ਨੂੰ ਜਿਸ ਨਾਲ ਮਨੁਖ ਮਹਿਸੂਸ ਕਰ ਸਕੇ, ਕਣ-ਕਣ ਵਿਚ ਰਮੇ ਹੋਇ "ਰਾਮਤਵ" ਨੂੰ। ਪੂਰਨ ਨਿਰਵਿਰੋਧਤਾ ਦੀ ਦ੍ਰਿਸ਼ਟੀ ! ਕਿਸੇ ਦਾ ਖੰਡਨ ਨਹੀਂ, ਆਪਨਾ ਮੰਡਨ ਨਹੀਂ । "ਹਮ ਨਹੀਂ ਭਲੇ, ਬੁਰਾ ਨਹੀਂ ਕੋਇ" ਦੀ ਸਥਿਤੀ । ਸਭ ਨਾਲ ਸਮਾਨਤਾ ਅਤੇ ਸਹਿਸ਼ਨੁਤਾ ਦਾ ਭਾਵ । "ਸਰਬ ਧਰਮ-ਸਮਭਾਵ" ਦਾ ਉਦਭਵ ! ਇਤਿਹਾਸ ਗਵਾਹ ਹੈ, ਜਦੋਂ ਧਾਰਮਿਕ ਸੋਚ ਸੁਕੜੀ, ਤਾਂ ਸਮਾਜ ਟੁੱਟੇ, ਸੰਪ੍ਰਦਾਇ ਬਣੇ । ਧਰਮ ਦੀ ਪਰੀਭਾਸ਼ਾ ਬਦਲੀ ਤਾਂ ਨਵੇਂ ਧਾਰਮਕ ਸਮੀਕਰਣ ਬਣੇ ਅਤੇ ਦੇਸ਼ ਕਿਸ਼ਤਾਂ ਵਿਚ ਟੁਟਦਾ ਰਿਹਾ । ਆਪਸੀ ਫੁਟ ਅਤੇ ਸੰਪ੍ਰਦਾਇਕ ਵੈਮਨਸਯ ਨੇ ਤੋੜ ਦਿਤਾ, ਇਸ ਅਜੇਯ ਭਾਰਤ ਨੂੰ, ਵਰਨਾ ਦਸ ਦਸ ਅਮਰੀਕਾ ਰੱਲ ਕੇ ਭੀ ਇਸ ਦੀ ਬਰਾਬਰੀ ਤੇ ਬੈਠਣ ਦੀ ਸ਼ਾਇਦ ਹਿਮਾਕਤ ਭੀ ਨਾ ਕਰਦੇ ।

ਸੰਨ ੧੯੫੮ ਵਿਚ ਡਾ. ਰਾਧਾ ਕ੍ਰਿਸ਼ਨਨ, ਭਾਰਤ ਸਰਕਾਰ ਵਲੋਂ ਸਦਭਾਵਨਾ ਯਾਤਰਾ ਤੇ ਚੀਨ ਗਏ । ਚੀਨੀ ਰਾਸ਼ਟਰਪਤੀ 'ਮਾਓ' ਇਕ ਸਾਧਾਰਨ ਜਿਹੇ ਕਮਰੇ ਵਿਚ ਰਹਿੰਦੇ ਸੀ । ਡਾ. ਰਾਧਾਕ੍ਰਿਸ਼ਨਨ ਔਪਚਾਰਕ ਭੇਂਟ ਤੇ ਮਾਓ ਦੇ ਨਿਵਾਸ ਗਏ । ਸੁਖ-ਸਾਂਦ ਤੋਂ ਬਾਦ ਮਾਓ ਨੇ ਆਜ਼ਾਦੀ ਤੋਂ ਬਾਦ ਦੀ ਭਾਰਤ ਦੀ ਆਰਥਕ ਸਥਿਤੀ ਬਾਬਤ ਪੁਛਿਆ, ਤਾਂ ਡਾ. ਰਾਧਾ ਕ੍ਰਿਸ਼ਨਨ ਨੇ ਕਿਹਾ—"ਤੁਹਾਨੂੰ ਤਾਂ ਪਤਾ ਹੈ ਸਾਡਾ ਦੇਸ਼ ਇਕ ਧਰਮ-ਪ੍ਰਧਾਨ ਦੇਸ਼ ਹੈ । ਵਿਸ਼ਵ ਨੇ ਅਧਿਆਤਮਕ ਗੁਰੂ ਮੰਨਿਆ ਹੈ ਰਿਸ਼ੀਆਂ-ਮੁਨੀਆਂ, ਗੁਰੂਆਂ ਪੀਰਾਂ ਦੀ ਇਸ ਧਰਤੀ ਨੂੰ ।" ਲਗਪਗ ੪੫ ਮਿੰਟ ਡਾ. ਰਾਧਾ ਕ੍ਰਿਸ਼ਨਨ ਭਾਰਤ ਦੀ ਸਭਿਅਤਾ ਅਤੇ ਸੰਸਕ੍ਰਿਤੀ ਦੀ ਸ਼ੋਭਾ ਬਿਆਨ ਕਰਦੇ ਰਹੇ ਅਤੇ ਮਾਓ ਸ਼ਾਂਤ ਭਾਵ ਨਾਲ ਸੁਣਦੇ ਰਹੇ । ਜਦੋਂ ਚੁੱਪ ਹੋਏ ਤਾਂ ਮਾਓ ਨੇ ਕਿਹਾ—"ਮੈਨੂੰ ਬੜੀ ਹੈਰਾਨੀ ਹੈ, ਇਤਨਾ ਧਾਰਮਕ ਅਤੇ ਵਿਕਸਤ ਸੰਸਕ੍ਰਿਤੀ, ਅਵਤਾਰਾਂ, ਰਿਸ਼ੀਆਂ, ਗੁਰੂਆਂ, ਪੀਰਾਂ ਅਤੇ ਪੈਗੰਬਰਾਂ ਦਾ ਦੇਸ਼ ਆਪਣੇ ਛੋਟੇ ਭਰਾ (ਪਾਕਿਸਤਾਨ) ਨੂੰ ਨਾਲ ਨਾ ਰਖ ਸਕਿਆ । ਧਰਮ ਤਾਂ ਦੇਣਾ ਸਿਖਾਉਂਦਾ ਹੈ, ਲੈਣਾ ਨਹੀਂ । ਤਿਆਗ ਦਾ ਦੂਸਰਾ ਨਾਂ ਹੀ ਤਪੱਸਿਆ, ਮੈਂ ਸੁਣਿਆ ਹੈ । ਤੁਹਾਡੇ ਮੁਲਕ ਦੇ ਸਿਆਸਤਦਾਨ, ਰਾਮ ਕ੍ਰਿਸ਼ਨ ਔਰ ਗੁਰੂ ਨਾਨਕ ਦੇ ਬੰਦੇ ਅਗਰ ਤਿਆਗ ਤੇ ਥੋੜ੍ਹਾ ਭੀ ਭਰੋਸਾ ਕਰ ਲੈਂਦੇ ਤਾਂ ਸ਼ਾਇਦ ਦੇਸ਼ ਟੁਟਣੋਂ ਬਚ ਜਾਂਦਾ ।" ੧੩ ਸਾਲਾਂ ਬਾਦ ਡਾ. ਰਾਧਾ ਕ੍ਰਿਸ਼ਨਨ ਨੇ "ਆਤਮ ਸਮਮਰਨ" ਵਿਚ ਵਿਚ ਲਿਖਿਆ ਹੈ, "ਮੇਰੇ ਕੋਲ ਮਾਓ ਦੀ ਗੱਲ ਦਾ ਕੋਈ ਜਵਾਬ ਨਹੀਂ ਸੀ ।"

ਥੋੜ੍ਹਾ ਜਿਹਾ ਪਿਆਰ, ਥੋੜ੍ਹੀ ਜਿਹੀ ਦੂਰਦਰਸ਼ਤਾ ਅਤੇ ਤਿਆਗ ਸਮਰਥ ਹੁੰਦਾ ਹੈ, ਵਿਰੋਧਤਾ ਦੀ ਕੰਧ ਨੂੰ ਢਾਹ-ਢੇਰ ਕਰਨ ਲਈ । ਮਸਲਾ ਪੰਥਕ ਹੋਵੇ ਜਾਂ ਸਿਆਸੀ, ਪਰਿਵਾਰਕ ਹੋਵੇ ਜਾਂ ਸਮਾਜਕ, ਸਮਾਂ ਰਹਿੰਦੇ, ਥੋੜ੍ਹੀ ਜਿਹੀ ਸੂਝ-ਬੂਝ ਅਤੇ ਪਿਆਰ ਦੀ ਦਿਲੀ ਪੇਸ਼ਕਸ਼ ਮਾਰਗ ਬਣਾ

ਦਿੰਦੀ ਹੈ, ਦੋ ਦਿਲਾਂ ਦੇ ਸੰਗਮ ਦਾ।

ਭਾਰਤ ਅਤੇ ਪਾਕਿਸਤਾਨ ਦਾ ਰਿਸ਼ਤਾ ਤਨਾਅ-ਪੂਰਨ ਹੈ। ਸੰਨ '੪੭ ਤੋਂ ਹੀ ਆਰੋਪ-ਪ੍ਰਤੀਆਰੋਪ ਅਤੇ ਇਕ ਦੂਜੇ ਨੂੰ ਕਮਜ਼ੋਰ ਕਰਨ ਦੇ ਸੁਨਹਿਰੇ ਅਵਸਰ ਦੀ ਤਲਾਸ਼ ਦੋਹਾਂ ਪੱਖੋਂ ਜਾਰੀ ਹੈ। ਦੋ ਭਿਆਨਕ ਜੰਗਾਂ (ਸੰਨ ੬੫ ਅਤੇ ੭੧) ਅਤੇ ਪਿਛਲੇ ੪੬-੪੭ ਸਾਲਾਂ ਤੋਂ ਚਲ ਰਹੇ "ਅਘੋਸ਼ਿਤ ਸ਼ੀਤ ਯੁਧ" ਦੇ ਪ੍ਰਸਪਰ ਵਿਰੋਧੀ ਝੱਖੜਾਂ ਵਿਚ ਭੀ ਪੁਰਾਣੇ ਭਾਈਚਾਰੇ ਅਤੇ ਮਾਨਵੀ ਰਿਸ਼ਤੇ ਦੀ ਯਾਦ ਵਿਚ ਕੋਈ ਨਾ ਕੋਈ "ਮਨੁੱਖੀ ਦੀਪ" ਟਿਮਟਿਮਾਉਂਦਾ ਨਜ਼ਰ ਆ ਹੀ ਜਾਂਦਾ ਹੈ।

ਸੰਨ ੧੯੭੮ ਵਿਚ ਸ੍ਰੀ ਮਣੀ ਸ਼ੰਕਰ ਅੱਯਰ, ਭਾਰਤ ਵਲੋਂ ਵਣਜ ਦੂਤਾਵਾਸ ਦੇ ਪ੍ਰਭਾਰੀ ਬਣ ਕਰਾਚੀ (ਪਾਕਿ-ਸਤਾਨ) ਗਏ। ਸ੍ਰੀ ਅੱਯਰ ਉਨ੍ਹੀਂ ਦਿਨੀਂ ਪਾਕਿਸਤਾਨ ਦੇ ਕੱਟੜ ਵਿਰੋਧੀ ਮੰਨੇ ਜਾਂਦੇ ਸਨ। ਉਧਰ, ੧੯੭੧ ਦੀ ਕਰਾਰੀ ਹਾਰ ਨੂੰ ਪਾਕਿਸਤਾਨੀ ਭੁਲੇ ਨਹੀਂ ਸਨ। ਆਪਣੀ ਇਕ ਬਾਂਹ (ਬੰਗਲਾ ਦੇਸ਼) ਦੇ ਅਲਗ ਹੋ ਜਾਣ ਦਾ ਬਦਲਾ ਲੈਣ ਲਈ ਮੌਕੇ ਦੀ ਤਲਾਸ਼ ਵਿਚ ਸਨ। ਉਸ ਵਿਰੋਧੀ ਦੌਰ ਵਿਚ ਵੀ ਪਾਕਿਸਤਾਨ ਦਾ ਮਸ਼ਹੂਰ ਸ਼ਾਇਰ "ਰਈਸ ਅਮਰੋਹੀ" ਕਰਾਚੀ ਵਿਚ "ਹਿੰਦ ਪਾਕ ਪ੍ਰੇਮ ਸਭਾ" ਦਾ ਗਠਨ ਕਰ ਰਿਹਾ ਸੀ। ਗੰਗਾ ਜਮੁਨਾ ਦੀਆਂ ਲਹਿਰਾਂ ਦੀ ਮੌਜ, ਹਿਮਾਲਾ ਦੀਆਂ ਹਸੀਨ ਵਾਦੀਆਂ ਅਤੇ ਹਰਿਆਵਲ ਪੰਜਾਬ ਦੀ ਧਰਤੀ ਦੀ ਯਾਦ ਵਿਚ ਗੀਤ ਬਣਾਏ ਔਰ ਗਾਏ ਜਾ ਰਹੇ ਸਨ। ਭਾਰਤੀ ਦੂਤਾਵਾਸ ਦੇ ਇਕ ਦੂਤ ਦੀ ਵਿਦਾਇਗੀ ਮੌਕੇ ਤੇ ਸ੍ਰੀ ਰਾਈਸ ਅਮਰੋਹੀ ਦੀ ਨਜ਼ਮ—"ਯੇ ਨਾਮਾ-ਏ-ਮੋਹੱਬਤ, ਯਾਰੋਂ ਕੇ ਨਾਮ ਲੇ ਜਾ।

'ਓ ਹਿੰਦ ਜਾਨੇ ਵਾਲੇ, ਮੇਰਾ ਸਲਾਮ ਲੇ ਜਾ।'

ਨੇ ਸ੍ਰੀ ਮਣੀਸ਼ੰਕਰ ਅੱਯਰ ਦੇ ਪਾਕਿਸਤਾਨੀ ਨਜ਼ਰੀਏ ਨੂੰ ਹੀ ਬਦਲ ਦਿਤਾ। ਭਾਰਤ ਆਉਣ ਤੇ ਸ੍ਰੀ ਅੱਯਰ ਨੇ 'ਪਾਕਿਸਤਾਨ ਪੇਪਰਜ਼' ਨਾਂ ਦੀ ਪੁਸਤਕ ਲਿਖੀ। ਇਸ ਪੁਸਤਕ ਵਿਚ ਦੋਹਾਂ ਜਰਮਨ ਵਾਸੀਆਂ ਦੀ ਪ੍ਰਬਲ ਇੱਛਾ ਸ਼ਕਤੀ ਦੇ ਅੱਗੇ ਧਰਾਸ਼ਾਈ ਹੋ ਚੁਕੀ 'ਬਰਲਿਨ ਦੀ ਦੀਵਾਰ' ਦਾ ਹਵਾਲਾ ਦਿੰਦਿਆਂ ਹੋਇਆਂ 'ਭਾਰਤ-ਪਾਕ ਮੈਤਰੀ' ਦੀ ਜ਼ੋਰਦਾਰ ਵਕਾਲਤ ਕੀਤੀ ਹੈ।

ਹਰੀਦੁਆਰੇ ਦਾ ਮਾਰਗ, 'ਹਿਰਦੇ-ਦੁਆਰ' ਤੋਂ ਹੀ ਨਿਕਲਦਾ ਹੈ। ਪਰਮਾਤਮਾ ਦੇ ਖੋਜੀ, ਭਗਤਾਂ, ਸੰਤਾਂ ਗੁਰੂਆਂ ਨੇ ਇਕਸੁਰ ਵਿਚ ਰਿਹਾ ਹੈ—'ਮਨੁਖ ਦਾ ਹਿਰਦਾ ਹੀ ਪ੍ਰਭੂ ਦਾ ਮੰਦਰ ਹੈ।' ਪੂਰੇ ਸਤਿਗੁਰੂ ਤੋਂ ਮਿਲਦੀ ਹੈ, ਉਹ ਪਾਰਦਰਸ਼ੀ ਦ੍ਰਿਸ਼ਟੀ ਜੋ ਵੇਖਦੀ ਹੈ, ਜਾਤੀ ਸੰਪ੍ਰਦਾਇ ਅਤੇ ਦੇਸ਼ ਦੀ ਸੀਮਾਂ ਨੂੰ ਲੰਘ, 'ਵਸੁਧੈਵ ਕੁਟੁੰਬਕਮ' (ਸਾਰਾ ਸੰਸਾਰ ਹੀ ਮੇਰਾ ਪਰਵਾਰ ਹੈ) ਨੂੰ ਜੋ ਵੇਖਦੀ ਹੈ ਜੀਵ ਰੂਪੀ ਹਰ ਲਹਿਰ ਦੇ ਵਿਚ 'ਅਨੰਤ ਬ੍ਰਹਮ ਸਾਗਰ' ਨੂੰ।

ਚੌਥੇ ਪਾਤਸ਼ਾਹ ਫਰਮਾਉਂਦੇ ਹਨ—

'ਸਭ ਜੰਤਿ ਤੇਰੀ ਜਗਜੀਵਨਾ, ਤੂ ਘਟ-ਘਟ ਹਰਿ ਰੰਗ ਰੰਗਨਾ (ਪੰਨਾ-੧੩੧੩) ਹਰ ਜੀਵ ਵਿਚ 'ਜਗਜੀਵਨ' ਦੀ ਜੋਤ ਦਾ ਆਭਾਸ ਕਰ ਲੈਣ ਦਾ ਅਰਥ ਹੈ।

'ਨਾ ਕੋ ਬੈਰੀ ਨਹੀਂ ਬਿਗਾਨਾ,<br>ਸਗਲ ਸੰਗਿ ਹਮ ਕੋ ਬਨਿ ਆਈ।'

ਕਿਸੇ ਦੇ ਪ੍ਰਤੀ ਪਰਾਏਪਣ ਦਾ ਪ੍ਰਦੂਸ਼ਣ ਨਾ ਹੋਣਾ ਸੂਚਕ ਹੈ ਕਿ ਹਿਰਦਾ ਸ਼ੁਧ ਹੋ ਗਿਆ, 'ਪ੍ਰਭੂ' ਦੇ ਨਿਵਾਸ ਜੋਗਾ ਹੋ ਗਿਆ, ਧਰਮ ਦਾ ਅਵਤਰਣ ਹੋ ਗਿਆ।

ਭਗਤ ਕਵੀ ਰਸਖਾਨ ਨੇ ਇਕ ਸੁਗਮ ਸੂਤ੍ਰ ਦਿਤਾ।

'ਮਿਲੀਏ ਸਬ ਸੋਂ ਦੁਰ ਭਾਵ ਬਿਨਾ,<br>ਰਹੀਏ ਸਤਿਸੰਗ ਉਜਾਗਰ ਮੇਂ<br>ਰਸਖਾਨ ਗੋਬਿੰਦਹਿ ਯੋਂ ਭਜੀਏ,<br>ਜਿਮਿ ਨਾਗਰ ਕੋ ਚਿਤ ਗਾਗਰ ਮੇਂ।'

ਅਰਥਾਤ—ਕਿਸੇ ਦੇ ਪ੍ਰਤਿ ਦੁਰਭਾਵਨਾ ਤੋਂ ਰਹਿਤ ਹੋ, ਸਭਨਾਂ ਪ੍ਰਤੀ ਭਾਈਚਾਰੇ ਦਾ ਭਾਵ ਅਤੇ ਸਤ ਦੇ ਉਜਾਲੇ ਦਾ ਸੰਗ (ਭਾਵ ਗਿਆਨ ਦੇ ਪ੍ਰਕਾਸ਼ ਵਿਚ ਜੀਵਨ) ਤਾਂ ਹੀ ਪ੍ਰਭੂ ਚੇਤੇ ਰਹਿੰਦਾ ਹੈ, ਜਿਵੇਂ ਸਖੀਆਂ ਨਾਲ ਗੱਲਾਂ ਕਰਦੀ ਕਿਸੇ ਮੁਟਿਆਰ ਦਾ ਚਿੱਤ,ਸਿਰ ਤੇ ਰੱਖੀ ਗਾਗਰ ਨਾਲ ਰਹਿੰਦਾ ਹੈ।

ਪੰਜਵੇਂ ਪਾਤਸ਼ਾਹ ਦੀਆਂ ਇਹ ਤੁਕਾਂ—"ਸਭ ਮਹਿ ਰਵਿ ਰਹਿਆ ਪ੍ਰਭ ਏਕੈ" ਸਾਰੇ ਸੰਸਾਰ ਨੂੰ ਜੋੜਨ ਦਾ ਸੰਪਰਕ ਸੂਤਰ ਹੈ, ਹਿਰਦੇ ਵਿਚ ਧਾਰਨ ਯੋਗ ਮਹਾਮੰਤਰ ਹੈ। ਇਕ ਵਿਧੀ ਹੈ—ਮਨੁਖ ਨੂੰ ਮਨੁਖ ਨਾਲ ਜੋੜਨ ਦੀ। ਇਸ ਨੁਸਖੇ ਨੂੰ ਆਤਮਸ਼ਾਂਤ ਕਰਨਾ ਪਵੇਗਾ, ਜੇ ਰੋਕਣਾ ਹੈ ਸਮਾਜ ਅਤੇ ਪੱਥ ਦੇ ਠਰਨ (ਕਟਾਵ) ਨੂੰ। ਇਤਿਹਾਸ ਗਵਾਹ ਹੈ, ਜਦੋਂ ਭੀ ਪੱਥ ਟੁਟੇ ਹਨ, ਕੁਝ ਹੋਰ ਨਵੇਂ ਪੱਥ ਹੋਂਦ ਵਿਚ ਆਏ ਹਨ, ਸਮਾਜ ਅਤੇ ਪੱਥ ਦੀਆਂ ਸਰਹੱਦਾਂ ਹੋਰ ਵਧੀਆਂ ਹਨ। ਇਨ੍ਹਾਂ ਹੱਦਾਂ ਦੀ ਨਿਰੰਤਰ ਵਧ ਰਹੀ ਤਾਦਾਦ ਨੂੰ ਵੇਖਦੇ ਹੋਏ ਪ੍ਰਮੁਖ ਪਾਕਿ ਸ਼ਾਇਰ ਰਈਸ ਅਮਰੋਹੀ ਨੇ ਭਵਿਖ-ਬਾਣੀ ਕੀਤੀ ਹੈ:

ਦੌਰੇ ਇੰਸਾਂ ਕੀ ਹੱਦੇਂ,<br>ਗਰ ਇਸ ਤਰਹ ਘਟਤੀ ਰਹੀਂ<br>ਤੋ ਇਕ ਦਿਨ ਜ਼ਮੀਂ ਪੇ<br>ਸਰਹੱਦੇਂ ਹੀ ਸਰਹੱਦੇਂ ਰਹਿ ਜਾਏਂਗੀ।

੭੯੬ ਫੇਜ਼-੬ ਮੋਹਾਲੀ

# ਪ੍ਰਿੰਸੀਪਲ ਸਤਿਬਰ ਸਿੰਘ ਜੀ

ਇਤਿਹਾਸ ਪੁਸਤਕਾਂ ਨੂੰ ਇਕ ਨਵੇਂ ਅੰਦਾਜ਼ ਵਿਚ ਲਿਖਣ ਵਾਲੇ, ਮਿਠਬੋਲੜੇ ਤੇ ਆਕਰਸ਼ਕ ਬੁਲਾਰੇ, ਸਿੱਖ ਸਭਿਆਚਾਰ ਨੂੰ ਸੁੰਦਰ ਕੈਲੰਡਰਾਂ ਡਾਇਰੀਆਂ ਰਾਹੀਂ ਲੋਕਾਂ ਤਕ ਪਹੁੰਚਾਣ ਵਿਚ ਮੁਖ ਕੁਮੈਂਟੇਟਰ, ਸਿੱਖ ਸਿਆਸਤਦਾਨਾਂ ਤੇ ਪ੍ਰਭਾਵ ਰੱਖਣ ਵਾਲੇ, ਕੀਰਤਨ ਦੇ ਰਸੀਏ ਅਤੇ ਗੁਰਮਤਿ ਸੰਗੀਤ ਦੇ ਪ੍ਰਸਾਰ ਪ੍ਰਚਾਰ ਵਾਸਤੇ ਜਤਨਸ਼ੀਲ ਰਹਿਣ ਵਾਲੇ, ਪੰਜਾਬ ਐਂਡ ਸਿੰਧ ਬੈਂਕ ਰਾਹੀਂ ਪਰਚਾਰ ਦੀ ਮੁਖ ਭੂਮਿਕਾ ਨਿਭਾਉਣ ਵਾਲੇ ਪ੍ਰਿੰਸੀਪਲ ਸਤਿਬਰ ਸਿੰਘ ੬੨ ਸਾਲਾਂ ਵਿਚ ਹੀ ਆਪਣੀ ਸੰਸਾਰ ਯਾਤਰਾ ਸੰਪੂਰਨ ਕਰ ਗਏ ਹਨ। ਬੀਤੀ ਅੱਧੀ ਸਦੀ ਵਿਚ ਗੁਰਸਿੱਖੀ ਜੀਵਨ ਜਾਚ ਦੇ ਵੱਖ ਵੱਖ ਸ਼ੋਅਬਿਆਂ ਵਿਚ ਉਹਨਾਂ ਦਾ ਨਾਮ ਸਤਿਕਾਰ ਨਾਲ ਲਿਆ ਜਾਂਦਾ ਰਿਹਾ ਹੈ। ਸੰਪਾਦਕ ਵਰਿਆਮ ਦਾ ਉਹਨਾਂ ਨਾਲ ਪਿਛਲੇ ਚਾਲੀ ਸਾਲ ਤੋਂ ਸੰਪਰਕ ਰਿਹਾ ਹੈ। ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿਚ ਉਹਨਾਂ ਕੋਲੋਂ ਪੜ੍ਹਨ ਦਾ ਅਵਸਰ ਵੀ ਮਿਲਿਆ। ਉਹ ਉਸ ਵੇਲੇ ਦੀ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਰੂਹੇ-ਰਵਾਂ ਸਨ। ਪ੍ਰਿੰਸੀਪਲ ਸਤਿਬਰ ਸਿੰਘ ਜਨ-ਜੀਵਨ ਵਿਚ ਅਜ ਤਕ ਸਰਗਰਮ ਰਹੇ। ਉਹ ਭਾਵੇਂ ਕਦੇ-ਕਦਾਈਂ ਹੀ ਮਿਲਦੇ, ਪਰ ਅਜ ਤਕ ਉਹਨਾਂ ਸੰਪਾਦਕ ਵਰਿਆਮ ਅਤੇ ਵਰਿਆਮ ਪਰਚੇ ਨਾਲ ਸੰਪਰਕ ਰਖਿਆ। ਉਹ ਗੁਰਸਿੱਖੀ ਜੀਵਨ ਅਤੇ ਪਿਆਰ ਦੇ ਜਜ਼ਬੇ ਨਾਲ ਲਬਾਲਬ ਸਨ।

ਉਹਨਾਂ ਦੇ ਵਿਛੋੜੇ ਨਾਲ ਸਿੱਖ ਸਮਾਜ ਇਕ ਪ੍ਰਮੁੱਖ ਵਿਦਵਾਨ ਤੋਂ ਵਿਰਵਾਂ ਹੋ ਗਿਆ ਹੈ ਅਤੇ ਅਸੀਂ ਇਕ ਜ਼ਾਤੀ ਦੋਸਤ ਤੋਂ। ਉਹਨਾਂ ਦੀ ਯਾਦ ਸਦਾ ਤਾਜ਼ਾ ਰਹੇਗੀ।

—ਜਗਦੀਸ਼ ਸਿੰਘ

## ਪਿੰਡ ਨਿਹਾਲਗੜ੍ਹ ਵਿਚ ਵਰਨੀ

ਸੰਤ ਸੁਖਵੰਤ ਸਿੰਘ ਕੰਗ ਨਾਮਧਾਰੀ ਪਿੰਡ ਨਿਹਾਲ ਗੜ੍ਹ ਵਲੋਂ ਨਵੇਂ ਬਣੇ ਗ੍ਰਹਿ ਵਿਖੇ ਪਰਵੇਸ਼ ਸਮੇਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਵਰਨੀ ਕਰਾਈ ਗਈ। ਜਿਸ ਵਿਚ ਸਬਾ ਜੁਗਿੰਦਰ ਸਿੰਘ, ਸੂਬਾ ਸੁਖਵਿੰਦਰ ਸਿੰਘ ਅਤੇ ਪ੍ਰਧਾਨ ਸਰਜੀਤ ਸਿੰਘ ਜਲੰਧਰ ਸੰਗਤਾਂ ਸਮੇਤ ਸ਼ਾਮਲ ਹੋਏ। ਅਰਦਾਸ ਉਪਰੰਤ ਗੁਰੂ ਕਾ ਲੰਗਰ ਵਰਤਾਇਆ ਗਿਆ। ਸੁਖਵੰਤ ਸਿੰਘ ਕੰਗ ਹੋਰਾਂ ਨੂੰ ਸਤਿਗੁਰੂ ਜੀ ਨੇ ਭੁਲੱਥ, ਨਡਾਲਾ, ਢਿਲਵਾਂ ਇਲਾਕੇ ਦੀਆਂ ਸੰਗਤਾਂ ਦਾ ਪ੍ਰਧਾਨ ਨਿਯੁਕਤ ਕੀਤਾ ਹੈ। ਇਸ ਅਵਸਰ ਤੇ ਵਰਿਆਮ ਨੂੰ ੧੦੦ ਰੁਪਏ ਭੇਜੇ ਗਏ।

## ਮਹਿੰਦਰ ਸਿੰਘ ਸਰਨਾ ਦੀ ਕਹਾਣੀ

ਮਨੁਖੀ ਜੀਵਨ ਦੇ ਇਤਿਹਾਸ ਵਿਚ ਕਦੇ ਅਜਿਹੇ ਪਲ ਵੀ ਆਉਂਦੇ ਹਨ ਜਿਹੜੇ ਮੌਤ ਤੋਂ ਵੀ ਭੈੜੇ ਹੁੰਦੇ ਹਨ। ਆਪਣੇ ਸੱਕਿਆਂ ਅਤੇ ਪਿਆਰਿਆਂ ਦੀ ਮੌਤ ਦੀ ਖਬਰ ਮਨ ਨੂੰ ਧਰਵਾਸ ਦਿੰਦੀ। ਸੰਨ ਸੰਤਾਲੀ ਵਿਚ ਪੰਜਾਬ ਦੇ ਇਤਿਹਾਸ ਵਿਚ ਅਜਿਹ ਦਿਨ ਆਏ ਸਨ। ਭਿਆਨਕ ਤੋਂ ਭਿਆਨਕ ਸੰਤਾਪ ਵਾਲੇ। ਉਂਜ ਇਸ ਸਮੇਂ ਵੀ ਮਨੁਖਤਾ ਕਾਇਮ ਰਹਿ ਸਕੀ ਪਰ ਅਤਿ ਦੀ ਬੇਬਸ ਤੇ ਲਾਚਾਰ।

ਪੰਜਾਬੀ ਸਾਹਿਤ ਦੀ ਸਿਰਮੌਰ ਸ਼੍ਰੇਣੀ ਦੇ ਕਹਾਣੀਕਾਰ, ਸੂਖਮ ਤੋਂ ਸੂਖਮ ਅਹਿਸਾਸਾਂ ਦੇ ਚਿਤੇਰੇ ਸ. ਮਹਿੰਦਰ ਸਿੰਘ ਸਰਨਾ ਦੀ ਕਲਮ ਅਜਿਹੇ ਪਲਾਂ ਦਾ ਬ੍ਯਾਨ ਕਰਦੀ ਮਨ ਨੂੰ ਧੋ ਕੇ ਲੈ ਜਾਂਦੀ ਹੈ। ਵਰਿਆਮ ਦੇ ਪਾਠਕਾਂ ਨੂੰ ਪੰਜਾਬੀ ਦੀਆਂ ਸਰਬੋਤਮ ਕਹਾਣੀਆਂ ਪੇਸ਼ ਕਰਨ ਦੇ ਸਿਲਸਲੇ ਵਿਚ ਇਸ ਵਾਰ ਸਰਨਾ ਜੀ ਦੀ ਕਹਾਣੀ 'ਹੀਰਾ ਮਿਰਗ' ਅਗਲੇ ਪੰਨਿਆਂ ਤੇ ਛਾਪ ਰਹੇ ਹਾਂ।

—ਸੰਪਾਦਕ

ਕਵਿਤਾ

## ਜਾਵਾਂ ਕਿੱਥੇ ਜਾਵਾਂ

ਜੇ ਹੋਵਾਂ ਇੱਕ ਪੰਛੀ ਕਿਧਰੇ ਉੱਡ ਅਕਾਸ਼ੀਂ ਜਾਵਾਂ।
ਜੇ ਹੋਵਾਂ ਇਕ ਮਛਲੀ ਗੋਤਾ ਪਾਣੀ ਦੇ ਵਿੱਚ ਲਾਵਾਂ।
ਜੇ ਹੋਵਾਂ ਇਕ ਫੁੱਲ ਤਾਂ ਸਭ ਨੂੰ ਮਹਿਕਾਂ ਵੰਡਕੇ ਜਾਵਾਂ।
ਕਿਧਰੇ ਜੇ ਪਾਣੀ ਮੈਂ ਬਣ ਜਾਂ ਸਭ ਦੀ ਪਿਆਸ ਬੁਝਾਵਾਂ।
ਜੇ ਹੋਵਾਂ ਇਕ ਰੁਖ ਤਾਂ ਦੇਵਾਂ ਸਭ ਨੂੰ ਠੰਢੀਆਂ ਛਾਵਾਂ।
ਜੇ ਹੋਵਾਂ ਧਰਤੀ ਤਾਂ ਹਿੱਕ ਵਿਚ ਢੇਰਾਂ ਅੰਨ ਉਗਾਵਾਂ।
ਮੈਂ ਹਾਂ ਇਕ ਇਨਸਾਨ ਨਿਮਾਣਾ ਜਾਵਾਂ ਕਿਥੇ ਜਾਵਾਂ।

—ਰਾਜਬੀਰ ਕੌਰ ਸੰਧੂ
ਕੋਲੋਵਾਲ (ਅੰਮ੍ਰਿਤਸਰ)

# ਹੀਰਾ ਮਿਰਗ

—ਮਹਿੰਦਰ ਸਿੰਘ ਸਰਨਾ

ਲੌਢੇ ਵੇਲੇ ਤੋਂ ਪਿੰਡ ਵਿਚ ਮੱਚੇ ਕੋਹਰਾਮ ਦੀ ਧਮਕ ਸਹਿਜੇ ਸਹਿਜੇ ਮੱਠੀ ਪੈਂਦੀ ਗਈ ਤੇ ਜਦੋਂ ਨਾਅਰੇ ਲਾਉਂਦੇ ਚਾਂਘਰਾਂ ਮਾਰਦੇ ਢਾਣੇ ਦਾ ਆਖ਼ਰੀ ਮੁਜਾਹਿਦ ਪਿੰਡੋਂ ਬਾਹਰ ਹੋ ਗਿਆ ਤਾਂ ਤਿਕਾਲਾਂ ਉਤਰ ਆਈਆਂ ਸਨ।

ਅਲੀ ਮੁਹੰਮਦ ਨੇ ਕੋਠੜੀ ਦਾ ਕੁੰਡਾ ਖੋਲ੍ਹਿਆ ਤੇ ਬਾਹਰ ਨਿਕਲਿਆ। ਉਹ ਔੜ ਮਾਰੇ ਟਾਂਡੇ ਵਾਂਗ ਕੰਬ ਰਿਹਾ ਸੀ। ਉਹਦੀ ਘਰ ਵਾਲੀ ਦੋ ਚਾਰ ਵਾਰੀ ਕੋਠੜੀ ਦਾ ਭਿਤ ਠਕੋਰ ਕੇ ਉਹਨੂੰ ਬਾਹਰ ਨਿਕਲਣ ਲਈ ਆਖ ਗਈ ਸੀ। ਪਰ ਅਲੀ ਮੁਹੰਮਦ ਦਾ ਜੇਰਾ ਨਹੀਂ ਸੀ ਪਿਆ। ਉੱਤਰ ਵਿਚ ਸਗੋਂ ਉਹ ਬਰਕਤੇ ਨੂੰ ਅੰਦਰ ਆ ਕੇ ਲੁਕ ਜਾਣ ਲਈ ਪ੍ਰੇਰਦਾ ਰਿਹਾ ਸੀ। ਹੁਣ ਜਦੋਂ ਉਹ ਬਾਹਰ ਨਿਕਲਿਆ ਤਾਂ ਮੁੱਠ ਵਿਚ ਕਾਲਜਾ ਫੜੀ ਹਰਾਸਿਆ ਹੋਇਆ ਸੀ।

ਉਹਨੇ ਵੇਖਿਆ ਰਸੋਈ ਵਿਚ ਬੈਠੀ ਬਰਕਤੇ ਮਿੱਟੀ ਦੀ ਕੁਨਾਲੀ ਵਿਚ ਆਟਾ ਗੁੰਨ ਰਹੀ ਸੀ। ਲਾਲਟੈਨ ਦੀ ਮਧਮ ਰੌਸ਼ਨੀ ਵਿਚ ਉਹਦਾ ਮੂੰਹ ਪੀਲਾ ਵਸਾਰ ਸੀ ਤੇ ਉਹਦੀਆਂ ਅੱਖਾਂ ਡਰੀਆਂ ਹੋਈਆਂ ਚੌੜ ਚੁਪੱਟ ਖੁਲ੍ਹੀਆਂ ਸਨ। ਉਹ ਆਪ ਤਾਂ ਕਾਂਬੇ ਦੇ ਮੂੰਹ ਆਇਆ ਹੋਇਆ ਸੀ, ਪਰ ਉਹਨੇ ਵੇਖਿਆ ਬਰਕਤੇ ਉੱਕਾ ਨਹੀਂ ਸੀ ਕੰਬ ਰਹੀ। ਸ਼ਾਇਦ ਕਿਸੇ ਵੇਲੇ ਉਹ ਕੰਬੀ ਹੋਵੇ, ਪਰ ਹੁਣ ਉਹਨੇ ਆਪਣਾ ਕਾਂਬਾ ਘਰ ਦੇ ਖਲਜਗਨਾਂ ਵਿਚ ਸਮੋ ਲਿਆ ਸੀ।

ਬਰਕਤੇ ਨੇ ਇਕ ਛਿਣ ਮਾਤਰ ਲਈ ਅਲੀ ਮੁਹੰਮਦ ਵੱਲ ਵੇਖਿਆ ਤੇ ਫੇਰ ਆਟੇ ਵਿਚ ਰੁਝ ਗਈ। ਉਹ ਜਾਣਦੀ ਸੀ ਕਿ ਜੁੱਸੇ ਵਲੋਂ ਉਹ ਦਾ ਘਰ ਵਾਲਾ ਵਹਿੜਕੇ ਵਰਗਾ ਸੀ, ਪਰ ਦਿਲ ਉਹਦਾ ਚਿੜੀ ਜਿੰਨਾ ਸੀ। ਪਰ ਉਹ ਉਹਨੂੰ ਇਸ ਗੱਲੋਂ ਠਿਠ ਨਹੀਂ ਸੀ ਕਰਨਾ ਚਾਹੁੰਦੀ।

'ਤੂੰ ਆਟਾ ਪਈ ਗੁੰਨ੍ਹਨੀ ਏਂ ?' ਅਲੀ ਮੁਹੰਮਦ ਨੇ ਏਦਾਂ ਪੁਛਿਆ ਜਿਵੇਂ ਉਹ ਕੋਈ ਬੜੀ ਅਲੋਕਾਰ ਗੱਲ ਕਰ ਰਹੀ ਹੋਵੇ।

ਬਰਕਤੇ ਨੇ ਇਕ ਬੇਮਲੂਮੀ ਹਾਂ ਵਿਚ ਸਿਰ ਹਿਲਾਇਆ।

'ਕਾਹਦੇ ਲਈ ?'

'ਆਟਾ ਕਾਹਦੇ ਲਈ ਗੁੰਨ੍ਹੀਦਾ ਏ ?'

ਜਦੋਂ ਅਲੀ ਮੁਹੰਮਦ ਨੇ ਕੋਈ ਉੱਤਰ ਨਾ ਦਿਤਾ ਤਾਂ ਉਹ ਬੋਲੀ :

'ਰੋਟੀ ਨਹੀਂ ਖਾਣੀ ?'

'ਰੋਟੀ ! ਜਾਪਦਾ ਸੀ ਅਲੀ ਮੁਹੰਮਦ ਨੇ ਇਹ ਲਫ਼ਜ਼ ਪਹਿਲੀ ਵਾਰੀ ਸੁਣਿਆ ਸੀ।

ਬਰਕਤੇ ਨੇ ਆਟੇ ਦੀ ਤੌਣ ਸਵਾਹਰੀ ਕਰਕੇ ਕੁਨਾਲੀ ਵਿਚ ਥਪਥਪਾਈ ਤੇ ਕੁਨਾਲੀ ਨੂੰ ਧਾਤ ਦੀ ਇਕ ਟੁੱਟੀ ਹੋਈ ਥਾਲੀ ਨਾਲ ਢਕ ਦਿਤਾ। ਫੇਰ ਮੋਟੀ ਮਲਮਲ ਦੇ ਕਾਲੇ ਦੁਪੱਟੇ ਨਾਲ ਹੱਥ ਪੂੰਝਦਿਆਂ ਉਹਨੇ ਆਪਣੇ ਘਰ ਵਾਲੇ ਨੂੰ ਸਿਰ ਤੋਂ ਪੈਰਾਂ ਤੀਕ ਜੋਖਿਆ।

ਉਹ ਜਾਣਦੀ ਸੀ ਉਹਦੇ ਘਰ ਵਾਲੇ ਵਰਗਾ ਸਾਊ ਅਤੇ ਅਸੀਲ ਬੰਦਾ ਸਾਰੇ ਕਾਜੀ ਦੇ ਕੋਟ ਵਿਚ ਹੋਰ ਕੋਈ ਨਹੀਂ ਸੀ। ਪਾਕਬਾਜ਼ ਨਮਾਜ਼ੀ ਸੀ ਤੇ ਮੋਈ ਕੀੜੀ ਤੇ ਪੈਰ ਨਹੀਂ ਸੀ ਧਰਦਾ। ਏਸੇ ਲਈ ਪਿੰਡ ਵਿਚ ਝੁਲੇ ਜ਼ੁਲਮ ਦੇ ਵਾਵਰੋਲੇ ਵਿਚ ਉਹ ਕੱਖਾਂ ਕਾਨਿਆਂ ਵਾਂਗ ਹੋ ਗਿਆ ਸੀ।

ਲਾਲਟੈਨ ਚੁਕ ਕੇ ਬਰਕਤੇ ਨੇ ਬੱਤੀ ਸੀਖੀ। ਫੇਰ ਅਲੀ ਮੁਹੰਮਦ ਦੇ ਮੋਢੇ ਤੇ ਹੱਥ ਧਰਦੀ ਬੋਲੀ :

'ਚਲ ਤੁਰ।'

'ਕਿਥੇ ?'

'ਕੋਈ ਪਿੰਡ ਦੀ ਖ਼ਬਰ ਸੁਰਤ ਲਈਏ। ਖਬਰੇ ਕੀ ਕੀ ਕਾਰੇ ਵਰਤ ਗਏ ਨੇ।'

'ਨਹੀਂ। ਨਹੀਂ। ਮੈਂ ਨਹੀਂ ਜਾਣਾ।' ਅਲੀ ਮੁਹੰਮਦ ਨੇ ਅੱਖਾਂ ਚੁਰਾਂਦਿਆਂ ਕੋਠੜੀ ਵਲ ਵੇਖਿਆ।

'ਕਿਉਂ, ਹੁਣ ਤੈਨੂੰ ਕਾਹਦਾ ਖ਼ਤਰਾ ਏ ? ਲੁੱਟਮਾਰ ਕਰਨ ਵਾਲੇ ਤਾਂ ਕਦੋਂ ਦੇ ਆਪੋ ਆਪਣੇ ਪਿੰਡ ਦੇ ਰਾਹੇ ਪੈ ਗਏ ਨੇ।'

'ਨਹੀਂ। ਨਹੀਂ। ਮੇਰੇ ਤੋਂ ਵੇਖੀ ਨਹੀਂ ਜਾਣੀ।'

'ਕੀ ?'

'ਜਿਹੜੀ ਕਿਆਮਤ ਉਹ ਪਿਛੇ ਛੱਡ ਗਏ ਨੇ।'

'ਫੇਰ ਤੂੰ ਵੜ ਕੇ ਬੈਠਾ ਰਹੁ ਆਪਣੇ ਘੁਰਨੇ ਵਿਚ। ਮੈਂ ਜਾਨੀ ਆਂ। ਪਤਾ ਨਹੀਂ ਵਿਚਾਰੀ ਖੇਮ ਕੌਰ ਤੇ ਬੀਰੋ ਤੇ ਕੀ ਬਣੀਆਂ ?'

'ਖੇਮ ਕੌਰ ਦਾ ਨਾਂ ਸੁਣਦਿਆਂ ਏਦਾਂ ਲਗਾ ਜਿਵੇਂ ਕਾਂਬਾ ਅਲੀ ਮੁਹੰਮਦ ਨੂੰ ਸਿਰ ਦੇ ਵਾਲਾਂ ਤੀਕ ਛਿੜ ਪਿਆ ਹੋਵੇ। ਖੇਮ ਕੌਰ ਦਾ ਨਾਂ ਸੁਣ ਕੇ ਉਸਨੇ ਕੋਠੜੀ ਵਲੋਂ ਮੂੰਹ ਭਵਾ ਲਿਆ ਤੇ ਬਰਕਤੇ ਦੀਆਂ ਅੱਖਾਂ ਵਿਚ ਸਿਧਾ ਵੇਖਦਾ ਬੋਲਿਆ :

'ਤੁਰ ਛੇਤੀ ਕਰ।'

ਉਹ ਪਿੰਡ ਦੀਆਂ ਹਨੇਰੀਆਂ ਸੁੰਨਸਾਨ ਗਲੀਆਂ ਵਿਚ ਨਿਕਲ ਤੁਰੇ। ਸਾਰੇ ਪਿੰਡ ਵਿਚ ਜਿਵੇਂ ਸਾਹਤ੍ਰਸਤੀ ਵਰਤੀ ਪਈ ਸੀ। ਫ਼ਜ਼ਾ ਖ਼ਾਮੋਸ਼ ਹੋ ਗਏ ਨਾਅਰਿਆਂ ਨਾਲ ਅਜੇ ਤੀਕ ਪਾਟੀ ਪਈ ਸੀ। ਅੱਜ ਸਰਘੀ ਤੀਕ ਭਾਦਰੋਂ ਦੀ ਝੜੀ ਲਗੀ ਰਹੀ ਤੇ ਗਲੀਆਂ ਵਿਚ ਤਿਲ੍ਹਕਣ ਅਤੇ ਖੋਭਾ ਸੀ। ਉਹ ਬੜੇ ਸੋਘੇ ਹੋਕੇ ਕਦਮ ਪੁਟ ਰਹੇ ਸਨ। ਧਰਮਸਾਲ ਦੀ ਡਿਓਢੀ ਸਾਹਮਣੇ ਉਹ ਅਚਨਚੇਤ ਠਠੰਬਰ ਕੇ ਖੜੋ ਗਏ। ਬਰੂਹਾਂ ਉਤੇ ਇਕ ਲੋਥ ਮੂਧੜੇ ਮੂੰਹ ਇਸ ਤਰ੍ਹਾਂ ਪਈ ਸੀ ਜਿਵੇਂ ਕੋਈ ਡੰਡੌਤ ਕਰ ਰਿਹਾ ਹੋਵੇ। ਕਾਲੀ ਖੱਦਰ ਦੀ ਪੱਗ ਅਤੇ ਗਾਤਰੇ ਤੋਂ ਉਨ੍ਹਾਂ ਪਛਾਣਿਆ ਇਹ ਤਾਂ ਧਰਮਸਾਲ ਦੇ ਗਰੰਥੀ ਭਾਈ ਠਾਕਰ ਸਿੰਘ ਦੀ ਲੋਥ ਸੀ। ਵੇਖਦੇ ਸਾਰ ਅਲੀ ਮੁਹੰਮਦ ਦਾ ਸਾਰਾ ਕਾਂਬਾ ਲਥ ਗਿਆ। ਕ੍ਰੋਧ ਨਾਲ ਉਹਦੀਆਂ ਪਿਪਣੀਆਂ ਸੜਨ ਲਗੀਆਂ ਤੇ ਉਹਨੂੰ ਲਗਾ ਜਿਵੇਂ ਕੋਈ ਖੁੰਢੀ ਕਰਦ ਉਹਦੀ ਆਪਣੀ ਹਿੱਕ ਪਾੜ ਕੇ ਉਹਦੇ ਅੰਦਰ ਟੁਟ ਗਈ ਸੀ।

'ਸੂਰ ਨਾ ਹੋਣ ਤੇ।' ਉਹਨੇ ਪਾਟੀ ਹੋਈ ਆਵਾਜ਼ ਵਿਚ ਆਖਿਆ, 'ਲੈ ਕੇ ਅਸਲਾਮ ਦੀ ਮਿੱਟੀ ਪਲੀਤ ਕਰਨ ਲਗੇ ਨੇ।'

ਭਾਈ ਠਾਕਰ ਸਿੰਘ ਜਿਸ ਦੇ ਬੁੱਲ੍ਹ ਹਰ ਵੇਲੇ ਅੱਲਾ ਦੀ ਬੰਦਗੀ ਵਿਚ ਫਰਕਦੇ ਰਹਿੰਦੇ ਸਨ, ਉਸ ਨੇਕ ਸੀਰਤ ਫ਼ਰਿਸ਼ਤੇ ਨੂੰ ਮਾਰ ਕੇ ਬਦ ਦੇ ਤੁਖਮਾਂ ਕੀ ਸਵਾਬ ਖਟਿਆ ਸੀ। ਅਲੀ ਮੁਹੰਮਦ ਦੇ ਕਦਮ ਬੱਧੇ ਗਏ। ਲੋਥ ਦੇ ਮੋਢੇ ਅਤੇ ਧੌਣ ਡਿਓਢੀ ਦੀ ਮੁਹਾਠ ਤੇ ਟਿਕੀ ਸੀ, ਤੇ ਬਾਕੀ ਦਾ ਧੜ ਬਾਹਰ ਗਲੀ ਦੇ ਚਿੱਕੜ ਵਿਚ ਲਥਪਥ ਸੀ। ਅਲੀ ਮੁਹੰਮਦ ਨੇ ਦੋਹਾਂ ਪੈਰਾਂ ਤੋਂ ਫੜ ਕੇ ਲੋਥ ਨੂੰ ਭੁਆਂ ਕੇ ਡਿਓਢੀ ਦੇ ਅੰਦਰ ਕੀਤਾ। ਫੇਰ ਪਰਤਾ ਕੇ ਚਿਹਰਾ ਉਪਰ ਕੀਤਾ। ਲਾਲਟੈਣ ਦੇ ਚਾਨਣ ਵਿਚ ਉਨ੍ਹਾਂ ਵੇਖਿਆ, ਪੁਣਛ ਦੇ ਗਭਰੂ ਦਾ ਚੇਹਰਾ ਜੋ ਕਸ਼ਮੀਰੀ ਸੇਉ ਵਾਂਗ ਭਖਦਾ ਸੀ, ਉਹਦੇ ਤੇ ਹੁਣ ਮੌਤ ਦੀ ਜ਼ਰਦੀ ਧੁੰਮੀ ਹੋਈ ਸੀ। ਉਹਦੀ ਪੁੜਪੁੜੀ ਤੇ ਇਕ ਡੂੰਘਾ ਫੱਟ ਸੀ ਤੇ ਉਹਦੀ ਵੱਖੀ ਵਿਚੋਂ ਤਿਖੀ ਦਾਤਰੀ ਨੇ ਉਹਦੀਆਂ ਆਂਦਰਾਂ ਬਾਹਰ ਖਿਚ ਕਢੀਆਂ ਸਨ।

ਕਾਜ਼ੀ ਨੂਰ ਬਖਸ਼ ਦੀ ਹਵੇਲੀ ਦੀਆਂ ਢਠਵਾਹਣਾਂ ਵਿਚ ਇਕ ਕੁੱਤਾ ਹੁਆਂਕ ਰਿਹਾ ਸੀ। ਏਸ ਹੁਆਂਕ ਨਾਲ ਅਲੀ ਮੁਹੰਮਦ ਦੀ ਕੰਗਰੋੜ ਵਿਚੋਂ ਇਕ ਠੰਢੀ ਕੰਬਣੀ ਲੰਘ ਗਈ। ਕਾਜ਼ੀ ਨੂਰ ਬਖਸ਼ ਜਿਸ ਨੇ ਕਾਜ਼ੀ ਦਾ ਕੋਟ ਵਸਾਇਆ ਸੀ, ਉਹਦੀ ਰੂਹ, ਅਲੀ ਮੁਹੰਮਦ ਨੂੰ ਜਾਪਿਆ, ਏਸ ਕੁੱਤੇ ਦੀ ਹੁਆਂਕ ਵਿਚ ਆਪਣੇ ਪਿੰਡ ਦੀ ਬਰਬਾਦੀ ਦਾ ਵਿਰਲਾਪ ਕਰ ਰਹੀ ਸੀ।

ਹਵੇਲੀ ਦੀ ਥੇਹ ਅਤੇ ਕੁੱਤੇ ਦੀ ਹੁਆਂਕ ਕੋਲੋਂ ਤਿਖੇ ਕਦਮੀ ਦੂਰ ਹੁੰਦੇ ਉਹ ਉਸ ਗਲੀ ਵਲ ਮੁੜ ਗਏ ਜੋ ਲਾਂਬਿਆਂ ਦੇ ਵਿਹੜੇ ਵਲ ਜਾਂਦੀ ਸੀ। ਕਾਜ਼ੀ ਦੇ ਕੋਟ ਵਿਚ ਹਿੰਦੂਆਂ ਸਿੱਖਾਂ ਦੇ ਪੰਦਰਾਂ ਵੀਹ ਗਿਣਤੀ ਦੇ ਘਰ ਸਨ। ਬਹੁਤੇ ਉਨ੍ਹਾਂ ਵਿਚੋਂ ਉਸ ਇਹਾਤੇ ਵਿਚ ਸਨ ਜੋ ਲਾਂਬਿਆਂ ਦਾ ਵਿਹੜਾ ਅਖਵਾਉਂਦਾ ਸੀ। ਉਹ ਦੋਵੇਂ ਧਾਈ ਕਰਕੇ ਛੇਤੀ ਤੋਂ ਛੇਤੀ ਖੇਮ ਕੌਰ ਦੇ ਘਰ ਅਪੜਨਾ ਚਾਹੁੰਦੇ ਸਨ। ਇਸ ਲਈ ਉਹ ਲਾਂਭੇ ਚਾਂਭੇ ਹੋਰ ਘਰਾਂ ਵਿਚ ਨਾ ਝਾਕਿਆ। ਪਰ ਬਿਨਾਂ ਝਾਕੇ ਹੀ ਉਨ੍ਹਾਂ ਘਰਾਂ ਦੀ ਬਰਬਾਦੀ ਉਨ੍ਹਾਂ ਦੀ ਚੇਤਨਾ ਤੇ ਉੱਕਰੀ ਗਈ। ਬਾਰ ਬੂਹੇ ਟੁਟੇ ਪਏ ਸਨ ਤੇ ਹਾਬੜੀਆਂ ਧਾੜਾਂ ਘਰਾਂ ਦੀਆਂ ਚੁਗਾਠਾਂ ਤੀਕ ਲਾਹ ਕੇ ਲੈ ਗਈਆਂ ਸਨ। ਖੇਮ ਕੌਰ ਦੇ ਘਰ ਦਾ ਬਾਰ ਉਨ੍ਹਾਂ ਨੂੰ ਠਕੋਰਨਾ ਨਾ ਪਿਆ। ਕਿਉਂ ਜੋ ਉਹ ਬਾਰ ਵੀ ਚੁਗਾਠ ਸਮੇਤ ਲੁਟਿਆ ਪੁਟਿਆ ਗਿਆ ਸੀ। ਇਹੀ ਹਾਲ ਪਸਾਰ, ਕੋਠੜੀ ਤੇ ਰਸੋਈ ਦੇ ਬਾਰਾਂ ਚੁਗਾਠਾਂ ਦਾ ਸੀ। ਅਖਵਾਨਿਆਂ ਵਿਚੋਂ ਜਿਵੇਂ ਕਿਸੇ ਨੇ ਅੱਖਾਂ ਕੱਢ ਲਈਆਂ ਸਨ ਤੇ ਬਿਨਾਂ ਭਿੱਤਾਂ ਚੁਗਾਠਾਂ ਦੇ ਸਾਰਾ ਘਰ ਇਕ ਅੰਨ੍ਹਾ ਖੋਲਾ ਨਜ਼ਰ ਆਉਂਦਾ ਸੀ।

ਰਸੋਈ ਅਤੇ ਪਸਾਰ ਦੇ ਵਿਚਕਾਰ ਚੌਂਕੇ ਦੇ ਫਰਸ਼ ਤੇ ਕੁੱਤਾ ਮਰਿਆ ਪਿਆ ਸੀ। ਉਹਦੀ ਕਾਲੀ ਸ਼ਾਹ ਜਤ ਤੋਂ ਬਰਕਤੇ ਨੇ ਪਛਾਣਿਆ ਉਹ ਲਾਂਬਿਆਂ ਦੇ ਵਿਹੜੇ ਦੇ ਕੁਤਿਆਂ ਵਿਚੋਂ ਸੀ। ਕੁੱਤੇ ਦੀ ਗਰਦਨ ਤੇ ਕੁਹਾੜੀ ਦਾ ਡੂੰਘਾ ਫਟ ਸੀ ਤੇ ਉਹਦੇ ਸਰੀਰ ਦਾ ਸਾਰਾ ਲਹੂ ਚੌਂਕੇ ਦੇ ਕੱਚੇ ਫਰਸ਼ ਵਿਚ ਜੀਰ ਗਿਆ ਸੀ।

ਪਸਾਰ ਵੜਦਿਆਂ ਹੀ ਉਨ੍ਹਾਂ ਨੂੰ ਦੋ ਜ਼ਨਾਨੀਆਂ ਲੋਥਾਂ ਨਜ਼ਰ ਆਈਆਂ। ਵੇਖ ਕੇ ਬਰਕਤੇ ਦਾ ਅੰਦਰ ਵਢ ਹੋ ਗਿਆ। ਪਰ ਜਦੋਂ ਉਹਨਾਂ ਲਾਲਟੈਨ ਦੇ ਚਾਨਣ ਵਿਚ ਨੀਝ ਲਾਈ ਤਾਂ ਖੇਮ ਕੌਰ ਦੇ ਸਵਾਸ ਆਵਾਜਾਈ ਵੇਖ ਕੇ ਉਹ ਤ੍ਰਭਕੇ। ਖੇਮ ਕੌਰ ਬੇਸੁਰਤ ਸੀ। ਮਥੇ ਤੇ ਇਕ ਫਟ ਸੀ ਜੋ ਬਹੁਤਾ ਡੂੰਘਾ ਨਹੀਂ ਸੀ। ਡਾਂਗ ਦਾ ਫਟ ਜਾਪਦਾ ਸੀ ਪਰ ਮੂੰਹ ਵਿਚੋਂ ਵਗੇ ਲਹੂ ਨੇ ਉਹਦੀ ਸੰਦਲੀ ਚੁੰਨੀ ਉਤੇ ਇਕ ਕਾਲਾ ਡੱਬ ਪਾ ਦਿਤਾ ਸੀ। ਬਰਕਤੇ ਨੇ ਕੁੜੀ ਦਾ ਮੱਥਾ

ਛੋਹਿਆ। ਮੌਤ ਦੀ ਐਸੀ ਠਾਰ ਸੀ ਜਿਵੇਂ ਉਹਨੇ ਸਿਆਲ ਵਿਚ ਸੰਗਮਰਮਰ ਦੀ ਸਿਲ ਛੋਹ ਲਈ ਹੋਵੇ।

ਸਿਰੋਂ ਲਾਹ ਕੇ ਕਾਲੀ ਮਲਮਲ ਦਾ ਲੀੜਾ ਬਰਕਤੇ ਨੇ ਬੀਰੋ ਦੀ ਲੋਥ ਤੇ ਪਾ ਦਿਤਾ। ਉਹ ਉਭੇ ਸਾਹ ਭਰ ਰਹੀ ਸੀ। ਅਲੀ ਮੁਹੰਮਦ ਦੰਦ ਕਰੀਚ ਰਿਹਾ ਸੀ ਕਿ ਇਹ ਸਾਰੀ ਕਰਨੀ ਕਰਤੂਤ ਉਹਦੇ ਹਮਮਜ਼ਹਬਾਂ ਦੀ ਸੀ, ਉਹ ਸੋਚਕੇ ਅੰਦਰੋਂ ਪਾਣੀ ਪਾਣੀ ਹੋ ਰਿਹਾ ਸੀ। ਅੰਤਾਂ ਦੀ ਗਿਲਾਨੀ ਉਹਨੂੰ ਏਸ ਗੱਲੋਂ ਆ ਰਹੀ ਸੀ ਕਿ ਜਦੋਂ ਟਾਹਰਾਂ ਮਾਰਦੀਆਂ ਧਾੜਾਂ ਪਿੰਡ ਵਿਚ ਆਣ ਵੜੀਆਂ ਸਨ ਤਾਂ ਉਹਨੇ ਆਪਣੇ ਘਰ ਦੀ ਕੋਠੜੀ ਵਿਚ ਵੜ ਕੇ ਕੁੰਡਾ ਚੜ੍ਹਾ ਲਿਆ ਸੀ।

ਬੀਰੋ ਲਈ ਉਹ ਕੁਝ ਨਹੀਂ ਸਨ ਕਰ ਸਕਦੇ। ਖੇਮ ਕੌਰ ਲਈ ਉਹਨਾਂ ਇਕ ਪਲ ਨਾ ਗਵਾਇਆ। ਬੇਹੋਸ਼ ਸਵਾਣੀ ਦਾ ਨਿਤਾਣਾ ਤੇ ਇਕਹਿਰਾ ਸਰੀਰ ਅਲੀ ਮੁਹੰਮਦ ਨੇ ਆਪਣੇ ਚੌੜੇ ਮੋਢੇ ਤੇ ਸੁਟ ਲਿਆ ਤੇ ਉਹਨੂੰ ਆਪਣੇ ਘਰ ਲੈ ਆਏ।

ਘਿਓ ਵਿਚ ਹਲਦੀ ਸਾੜ ਕੇ ਬਰਕਤੇ ਨੇ ਖੇਮ ਕੌਰ ਦੇ ਫੱਟ ਤੇ ਲਾਈ। ਫੇਰ ਇਕ ਪੁਰਾਣੇ ਲੀੜੇ ਦੀ ਕਾਤਰ ਪਾੜਕੇ ਉਹਦਾ ਮੱਥਾ ਬੰਨ੍ਹ ਦਿਤਾ।

ਸਾਰੀ ਰਾਤ ਖੇਮ ਕੌਰ ਬੇਸੁਰਤ ਪਈ ਰਹੀ। ਕਦੀ ਕਦੀ ਉਹਦੇ ਸਿਕਰਾਏ ਬੁੱਲ੍ਹ ਕੰਬਦੇ। ਅੱਧੀ ਰਾਤ ਮਗਰੋਂ ਫੱਟ ਦੇ ਕਾਰਨ ਉਹਨੂੰ ਤਾਪ ਚੜ੍ਹ ਗਿਆ। ਪਿੰਡੇ ਵਿਚੋਂ ਲਾਟਾਂ ਸੇਕ ਮਾਰਨ ਲਗੀਆਂ। ਸਾਰੀ ਰਾਤ ਬਰਕਤੇ ਅਤੇ ਅਲੀ ਮੁਹੰਮਦ ਨੇ ਗਿੱਲੇ ਗੋਹੇ ਵਾਂਗ ਧੁਖਦੀਆਂ ਅੱਖਾਂ ਵਿਚ ਕਟੀ। ਸਾਰੀ ਰਾਤ ਬਰਕਤੇ ਦੇ ਖੈਰ ਮੰਗਦੇ ਹੱਥ ਦੁਆ ਵਿਚ ਉਠੇ ਰਹੇ।

ਖੇਮ ਕੌਰ ਵਰਗੀ ਸਾਊ ਸੁਆਣੀ, ਉਹ ਦੋਵੇਂ ਜੀਅ ਸੋਚਦੇ ਰਹੇ, ਰਜ ਕੇ ਮਿੱਠ ਬੋਲੀ, ਕਦੀ ਅੱਖ ਵਿਚ ਪਾਇਆਂ ਨਹੀਂ ਸੀ ਰੜਕੀ। ਆਪਣੀ ਬਾਰ੍ਹਾਂ ਕਿਲੇ ਭੋਂ ਨਾਲ ਉਹਨੇ ਆਪਣਾ ਰੰਡੇਪਾ ਪਤ ਅਬਰੋ ਵਿਚ ਕਟਿਆ ਸੀ। ਅਲੀ ਮੁਹੰਮਦ ਉਹਦਾ ਸੀਰੀ ਸੀ। ਵਾਹੀ ਕਰਕੇ ਤੀਜਾ ਹਿੱਸਾ ਲੈਂਦਾ ਸੀ। ਹਰ ਦੁਖ ਦਰਦ ਵੇਲੇ ਖੇਮ ਕੌਰ ਨੇ ਉਹਨਾਂ ਨੂੰ ਬਾਂਹ ਦਿਤੀ ਸੀ ਤੇ ਹੋਰ ਕਈ ਲੋੜਵੰਦਾਂ ਦੀਆਂ ਲੋੜਾਂ ਸਾਰੀਆਂ ਸਨ।

ਕਈ ਵਾਰੀ ਬਰਕਤੇ ਆਪਣੀਆਂ ਚਾਂਦੀ ਦੀਆਂ ਮੁਰਕੀਆਂ ਦੁਪੱਟੇ ਕੰਨੀਂ ਬੰਨ੍ਹ ਲਿਜਾਂਦੀ ਤੇ ਆਖਦੀ।

"ਭਣੇਵੀਂ ਮੇਰੀ ਦਾ ਵਿਆਹ ਏ ਆਉਂਦੀ ਜੁਮੇਰਾਤ ਨੂੰ। ਵੀਹ ਰੁਪਈਆਂ ਬਾਝੋਂ ਮੇਰਾ ਝਟ ਨਹੀਂ ਸਰਨਾ ਆਹ ਟੂੰਬਾਂ ਅਮਾਨਤ ਨੇ।'

ਅਗੋਂ ਖੇਮ ਕੌਰ ਬੜੇ ਨਿਹੋਰੇ ਨਾਲ ਕਹਿੰਦੀ :

'ਕਮਲੀਆਂ ਗੱਲਾਂ ਨਾ ਕਰਿਆ ਕਰ ਬਰਕਤੇ। ਮੈਂ ਵਿਆਜ ਲੈਣ ਵਾਲੀ ਸ਼ਾਹਣੀ ਨਹੀਂ, ਨਾ ਮੈਨੂੰ ਕੋਈ ਬੇਵਿਸਾਹੀ ਏ। ਟੂੰਬਾਂ ਮੈਂ ਕਦੀ ਕਿਸੇ ਦੀਆਂ ਬੋਝੇ ਪਾਈਆਂ ਨੇ ਜੋ ਤੇਰੀਆਂ ਪਾਵਾਂ। ਰੁਪਈਏ ਲੋੜ ਗੋਚਰੇ ਲੈ ਜਾ।'

ਇਹੋ ਜਿਹੀ ਨੇਕ ਦਿਲ ਸਵਾਣੀ ਤੇ ਇਹ ਕੀ ਬਣੀਆਂ। ਆਪਣੇ ਏਡੇ ਭਲੇ ਬੰਦਿਆਂ ਤੇ ਰੱਬ ਕਿਉਂ ਜ਼ੁਲਮ ਢਾਹੁੰਦਾ ਏ। ਬਰਕਤੇ ਦਾ ਈਮਾਨ ਮੁਨਕਰ ਹੁੰਦਾ ਜਾਂਦਾ ਸੀ।

ਲੰਮੀ ਹਨ੍ਹੇਰੀ ਰਾਤ ਮਗਰੋਂ ਜਦੋਂ ਲੋ ਲੱਗੀ ਤਾਂ ਏਦਾਂ ਜਿਵੇਂ ਰਾਤ ਨੂੰ ਕਿਸੇ ਨੇ ਖੁੰਡੀ ਛੁਰੀ ਨਾਲ ਜ਼ਿਬਾਹ ਕਰ ਦਿੱਤਾ ਹੋਵੇ।

ਅਗਲਾ ਸਾਰਾ ਦਿਨ ਵੀ ਖੇਮ ਕੌਰ ਤਾਪ ਨਾਲ ਹੁੰਗਰਦੀ ਬੇ-ਸੁਰਤ ਪਈ ਰਹੀ। ਕਈ ਵਾਰੀ ਬਰਕਤੇ ਨੇ ਗਰਮ ਦੁੱਧ ਦਾ ਚਿਮਚਾ ਉਹਦੇ ਮੂੰਹ ਵਿਚ ਪਾਇਆ, ਪਰ ਉਹ ਵਰਾਛਾਂ ਵਿਚੋਂ ਵਗ ਗਿਆ।

ਆਥਣ ਵੇਲੇ ਨਾਲ ਖੇਮ ਕੌਰ ਦੀਆਂ ਅੱਖਾਂ ਛਪਰ ਚੁੱਕੇ। ਕਿੰਨਾ ਚਿਰ ਉਹਦੀਆਂ ਭੌਰ ਭੌਰ ਤੱਕਣੀਆਂ ਬਰਕਤੇ ਦੇ ਮੂੰਹ ਤੇ ਫਟੱਕਦੀਆਂ ਰਹੀਆਂ। ਫੇਰ ਜਦੋਂ ਵਾਜ ਉਹਦੇ ਮੂੰਹੋਂ ਨਿਕਲੀ...'

'ਹਾਏ ਨੀ ਬਰਕਤੇ ! ਮੈਂ ਕਿੱਥੇ ਆਂ। ਕੀ ਹੋਇਆ ਏ ਮੈਨੂੰ। ਮੇਰੇ ਸਿਰ ਨੂੰ ਲਾਟਾਂ ਚੜ੍ਹ ਰਹੀਆਂ ਨੇ ਤੇ ਮੇਰਾ ਮੰਜਾ ਭੁਆਂਟਣੀਆਂ ਖਾ ਰਿਹਾ ਏ।

ਹੁਣ ਬਰਕਤੇ ਨੇ ਅੰਦਰੇ ਅੰਦਰ ਪੀੜ ਦੀ ਬੁੱਕਲ ਮਾਰੀ ਰੱਖੀ ਸੀ। ਉਹਨੂੰ ਡੋਬੂ ਪੈਂਦੇ ਰਹੇ ਸਨ, ਪਰ ਉਹਨੇ ਕਸੀਸ ਵਟ ਕੇ ਜਰੇ ਸਨ। ਖੇਮ ਕੌਰ ਦੀਆਂ ਪੁਛਾਂ ਦੇ ਰੂਬਰੂ ਉਹਦੇ ਜ਼ਬਤ ਦਾ ਕੜ ਪਾਟ ਗਿਆ !

'ਕਹੇ ਚੰਦਰੇ ਦਿਨ ਆ ਗਏ ਸ਼ਾਹਣੀਏ ! ਹਾਏ ਅੰਗਰੇਜ਼ ਦੇ ਰਾਜ ਵਿਚ ਕਿੰਨਾ ਸੁਖ ਸੀ। ਚਿੜੀ ਪਰ ਨਹੀਂ ਸੀ ਮਾਰਦੀ। ਨਿਜ ਆਉਂਦਾ ਇਹ ਆਪਣਾ ਰਾਜ ਤੇ ਨਿਜ ਬਣਦਾ ਪਾਕਿਸਤਾਨ।'

ਅਲੀ ਮੁਹੰਮਦ ਕੁਝ ਬੋਲ ਨਹੀਂ ਸੀ ਰਿਹਾ, ਪਰ ਉਹਦੇ ਮਨ ਦਾ ਭਰਿਆ ਗੱਚ ਬਰਕਤੇ ਦਾ ਮੂਕ ਹੁੰਗਾਰਾ ਭਰ ਰਿਹਾ ਹੈ।

ਬਰਕਤੇ ਦੀ ਗੱਲ ਸੁਣ ਖੇਮ ਕੌਰ ਨੂੰ ਸਭ ਕੁਝ ਯਾਦ ਆ ਗਿਆ।

'ਹਾਏ ਮੇਰੀ ਧੀ!' ਉਹ ਡਡਿਆਈ, 'ਮੇਰੀ ਕੁਆਰੀ ਕੰਜਕ ਨੂੰ ਲੈ ਗਏ ਉਹ ਚੰਦਰੇ। ਮੈਂ ਉਹਨਾਂ ਨੂੰ ਬਹੁੜੀਆਂ ਪਾਉਂਦੀ ਰਹੀ। ਅੱਲਾ ਰਸੂਲ ਦੇ ਵਾਸਤੇ ਪਾਉਂਦੀ ਰਹੀ। ਹਾਏ ਟੁਟ ਪੈਣਿਓਂ ਤੁਹਾਡਾ ਕਿਸੇ ਜੁਗ ਭਲਾ ਨਾ ਹੋਵੇ।'

'ਨਹੀਂ ਸ਼ਾਹਣੀਏ, ਕੁੜੀ ਨੂੰ ਤਾਂ ਜ਼ਾਲਮਾਂ ਨੇ ਮਾਰ ਮੁਕਾਇਆ। ਮੈਂ ਤੇ ਮੇਰਾ ਘਰ ਵਾਲਾ ਉਹਦੀ ਲੋਥ ਪਸਾਰ ਵਿਚ ਅੱਖੀਂ ਵੇਖ ਕੇ ਆਏ ਹਾਂ।'

ਖੇਮ ਕੌਰ ਦੇ ਚਿਹਰੇ ਤੇ ਮੱਧਮ ਜਿਹੀ ਧਰਵਾਸ ਦੀ ਲੋ ਆਈ ਤੇ ਅਲੋਪ ਹੋ ਗਈ।

'ਨਹੀਂ ਨਹੀਂ।' ਉਹ ਵਿਲਕੀ, ਮੈਨੂੰ ਬੁਢੜੀ ਨੂੰ ਉਨ੍ਹਾਂ ਜਾਨੋਂ ਨਾ ਮਾਰਿਆ..ਜਵਾਨ ਕੁੜੀ ਨੂੰ ਉਹਨਾਂ ਕਾਹਨੂੰ ਮਾਰਨਾ ਸੀ।'

ਫੇਰ ਜਿਵੇਂ ਉਹਦੀ ਧੁੰਦਲੀ ਚੇਤਨਾ ਵਿਚ ਕੋਈ ਝਰੋਖਾ ਖੁਲ੍ਹ ਗਿਆ ਹੋਵੇ।

'ਹਾਂ ਸੱਚ! ਮੈਨੂੰ ਵਾਜ ਆਈ ਸੀ ਬੀਰੋ ਦੀ। ਆਂਹਦੀ ਸੀ, ਬੇਬੇ ਮੈਨੂੰ ਪੁੜੀ ਲੱਭ ਪਈ ਏ। ਜ਼ਰੂਰ ਉਹਨੇ ਖਾ ਲਈ ਹੋਵੇਗੀ। ਹਾਏ ਬਰਕਤੇ ਮੈਨੂੰ ਮੇਰੀ ਮੋਈ ਧੀ ਦਾ ਮੂੰਹ ਵਿਖਾ ਦੇ। ਮੇਰੇ ਕਲੇਜੇ ਠੰਢ ਪੈ ਜਾਏ।'

ਅਚਨਚੇਤ ਅਲੀ ਮੁਹੰਮਦ ਦੇ ਅੰਦਰੋਂ ਰੋਣ ਦਾ ਬੰਨ੍ਹ ਪਾਟ ਪਿਆ। ਸਿਰ ਫੜਦਿਆਂ ਉਹਨੇ ਢਾਹ ਮਾਰੀ।

ਉਹਦੇ ਮੋਢੇ ਤੇ ਹੱਥ ਧਰਕੇ ਉਹਨੂੰ ਵਰਚਾਣ ਦਾ ਜਤਨ ਕਰਦੀ ਬਰਕਤੇ ਆਪ ਭੁੱਬਾਂ ਮਾਰ ਉਠੀ।

ਜਦੋਂ ਉਨ੍ਹਾਂ ਦਾ ਰੋਣ ਠੱਲ੍ਹਿਆ ਤਾਂ ਉਹਨਾਂ ਸੁਣਿਆ ਖੇਮ ਕੌਰ ਆਖ ਰਹੀ ਸੀ—'ਹਾਏ ਨੀ ਬਰਕਤੇ ਮੇਰੀ ਧੀ ਦੇ ਸਸਕਾਰ ਦਾ ਕੋਈ ਓੜ੍ਹਪੋੜ੍ਹ ਕਰੋ।'

ਤਿਕਾਲਾਂ ਡੂੰਘੀਆਂ ਪੈ ਗਈਆਂ ਸਨ। ਅੱਗੇ ਅੱਗੇ ਅਲੀ ਮੁਹੰਮਦ ਜਾ ਰਿਹਾ ਸੀ। ਉਹਦੇ ਹੱਥ ਵਿਚ ਲਾਲਟੈਨ ਤੇ ਦੂਜੇ ਵਿਚ ਘਿਓ ਦਾ ਕੁੱਜਾ ਸੀ। ਬਰਕਤੇ ਨੇ ਦੁਹਾਂ ਹੱਥਾਂ ਨਾਲ ਖੇਮ ਕੌਰ ਨੂੰ ਥੰਮ੍ਹਿਆ ਹੋਇਆ ਸੀ। ਨਿੱਕੇ ਨਿੱਕੇ ਕਦਮ ਪੁਟਦੇ ਉਹ ਉਹਨੂੰ ਉਹਦੇ ਘਰ ਲੈ ਆਏ।'

ਬਾਲਣ ਵਾਲੀ ਕੋਠੜੀ ਖ਼ਾਲੀ ਕਰਕੇ ਉਹਨਾਂ ਵਿਹੜੇ ਵਿਚ ਚਿਖਾ ਬਣਾਈ। ਬਰਕਤੇ ਨੇ ਕਾਲੇ ਦੁਪੱਟੇ ਵਿਚ ਵਲ੍ਹੇਟੀ ਬੀਰੋ ਦੀ ਲੋਥ ਨੂੰ ਉਤੇ ਟਿਕਾ ਦਿਤਾ।

'ਹਾਏ ਧੀਏ!' ਖੇਮ ਕੌਰ ਕੀਰਨੇ ਪਾ ਰਹੀ ਸੀ, 'ਮੈਂ ਤੈਨੂੰ ਬੁੱਕਲਾਂ ਵਿਚ ਲੁਕਾ ਲੁਕਾ ਪਾਲਿਆ ਸੀ। ਨੀਂ ਮੇਰੀਏ ਚੰਦਨ ਗੇਲੀਏ, ਨੀ ਮੇਰੀਏ ਸੁਹਣੀਏਂ ਲਾੜੀਏ, ਤੈਨੂੰ ਰੱਤੇ ਡੋਲੇ ਪਾ ਚੱਲੀ ਆਂ।'

ਚਿਖਾ ਦੀਆਂ ਲਾਟਾਂ ਬਰਕਤੇ ਦੇ ਦਿਲ ਅਤੇ ਦਿਮਾਗ ਵਿਚ ਮਚ ਉਠੀਆਂ।

'ਅੱਗ ਲਗ ਜਾਏ ਇਹੋ ਜਿਹੇ ਪਾਕਿਸਤਾਨ ਨੂੰ।' ਉਹ ਕੁਰਲਾਈ, 'ਇਹੋ ਜਿਹੇ ਪਾਕਿਸਤਾਨ ਨੂੰ ਅਸਾਂ ਫੂਕਣਾ ਏ।'

ਭੜਮਚਿਆਂ ਦਾ ਚਾਨਣ ਚੌਂਕੇ ਵਿਚ ਪੁਜਾ ਤਾਂ ਖੇਮ ਕੌਰ ਦੀਆਂ ਨੀਝਾਂ ਮੋਏ ਕੁੱਤੇ ਤੇ ਪਈਆਂ।

'ਵੇ ਮੋਤੀ। ਹਾਏ ਕਸਾਈਓ ਤੁਸਾਂ ਮੇਰਾ ਮੋਤੀ ਵੀ ਮਾਰ ਮੁਕਾਇਆ। ਨੀਂ ਬਰਕਤੇ ਆਹ ਫੜ ਮੇਰਾ ਦੁਪੱਟਾ। ਮੇਰੇ ਮੋਤੀ ਤੇ ਪਾ ਦੇ। ਇਹ ਮੇਰਾ ਸ਼ੇਰ ਪੁੱਤਰ ਈ। ਇਹਦੇ ਸਦਕਾ ਮੇਰੀ ਧੀ ਦੀ ਧਾਣ ਪਤ ਸਲਾਮਤ ਰਹੀ ਏ। ਜਦੋਂ ਉਨ੍ਹਾਂ ਸਾਡਾ ਬਾਹਰਲਾ ਬਾਰ ਭੰਨਣਾ ਸ਼ੁਰੂ ਕੀਤਾ ਤਾਂ ਬੀਰੋ ਨੂੰ ਉਹ ਮੁਹਰੇ ਦੀ ਪੁੜੀ ਨਾ ਲਭੇ ਜਿਹੜੀ ਪਿਛਲੀ ਸੰਗਰਾਂਦ ਨੂੰ ਉਹ ਧਰਮਸਾਲੋਂ ਲਿਆਈ ਸੀ। ਮੁਹਰੇ ਦੀਆਂ ਪੁੜੀਆਂ ਭਾਈ ਠਾਕਰ ਸਿੰਘ ਨੇ ਸਭ ਕੁੜੀਆਂ ਨੂੰ ਆਪ ਵੰਡੀਆਂ ਸਨ। ਸੰਭਾਲ ਕੇ ਬੀਰੋ ਨੇ ਚੁੰਨੀ ਦੀ ਕੰਨੀਂ ਨਾਲ ਬੰਨ੍ਹ ਛੱਡੀ ਸੀ। ਪਰ ਵੇਲੇ ਸਿਰ ਉਹਨੂੰ ਉਹ ਚੁੰਨੀ ਨਾ ਲਭੇ। ਮੋਤੀ ਉਨ੍ਹਾਂ ਕਸਾਈਆਂ ਨਾਲ ਢੇਰ ਚਿਰ ਭਿੜਦਾ ਰਿਹਾ। ਭੌਂਕ ਕੇ ਉਨ੍ਹਾਂ ਦੇ ਗਲ ਨੂੰ ਆਉਂਦਾ ਰਿਹਾ। ਫੇਰ ਇਕ ਲੰਮੀ ਚਾਂਘਰ ਮਗਰੋਂ ਉਹਦੀ ਵਾਜ ਆਉਣੀ ਬੰਦ ਹੋ ਗਈ ਤੇ ਓਸੇ ਘੜੀ ਉਨ੍ਹਾਂ ਸਾਡੇ ਪਸਾਰ ਦਾ ਬੂਹਾ ਤੋੜ ਦਿਤਾ।'

ਬਰਕਤੇ ਤੇ ਅਲੀ ਮੁਹੰਮਦ ਸੁੰਨਸਾਨ ਨਜ਼ਰਾਂ ਨਾਲ ਕਦੀ ਖੇਮ ਕੌਰ ਨੂੰ ਤੇ ਕਦੀ ਬਲਦੀ ਚਿਖਾ ਨੂੰ ਵੇਖ ਰਹੇ ਸਨ।

'ਵੇ ਭਰਾਵਾ ਅਲੀ ਮੁਹੰਮਦਾ', ਖੇਮ ਕੌਰ ਨੇ ਆਖਿਆ, 'ਏਸ ਮੇਰੇ ਸਰਵਣ ਪੁੱਤਰ ਨੂੰ ਵੀ ਏਸੇ ਚਿਖਾ ਵਿਚ ਲਿਟਾ ਦੇ। ਇਹਦੇ ਸਿਦਕ ਤੋਂ ਮੈਂ ਘੋਲ ਘਤੀ ਆਂ। ਵੇਖੇਂ ਨਾ ਕਮਲੇ ਜਹੇ ਨੇ ਸੁਕੇ ਟੁਕਰ ਦੀਆਂ ਚਾਰ ਬੁਰਕੀਆਂ ਬਦਲੇ ਆਪਣੀ ਜਾਨ ਦੇ ਦਿਤੀ। ਵੇ ਮੇਰੇ ਸੁਚੇ ਮੋਤੀਆ, ਵੇ ਮੇਰੇ ਹੀਰੇ ਮਿਰਗਾ, ਤੇਰੀਆਂ ਦੇਣੀਆਂ ਮੈਂ ਕਿਥੇ ਦੇਵਾਂਗੀ। ਜਾ ਤੇਰਾ ਸੁਰਗਾਂ ਵਿਚ ਵਾਸਾ ਹੋਵੇ। ਜੇ ਕਦੀ ਮੁੜ ਜੰਮੇਂ ਤਾਂ ਤੈਨੂੰ ਇਹੋ ਜੂਨ ਮਿਲੇ। ਰੱਬ ਤੈਨੂੰ ਕਦੀ ਨਿਜ-ਹੋਣੀ ਮਨੁੱਖਾ ਜੂਨ ਵਿਚ ਨਾ ਪਾਏ।'

# ਗੁਰੂ ਦੀ ਉਚਤਾ

□ ਡਾ: ਮੇਵਾ ਸਿੰਘ ਸਿੱਧੂ

ਪ੍ਰਸਿੱਧ ਗਿਆਨਵਾਨ ਸਪਾਈਨੋਜ਼ਾ ਅਨੁਸਾਰ ਮਨੁੱਖ ਨੇ ਧਨ ਦੌਲਤ, ਸ਼ਕਤੀ, ਵਡਿਆਈ ਤੇ ਸੁਹਜ ਸੁਆਦ ਨੂੰ ਹੀ ਆਪਣੇ ਜੀਵਨ ਦਾ ਪਰਮ ਲਕਸ਼ ਬਣਾ ਲਿਆ ਹੈ ਜਦੋਂ ਕਿ ਇਨ੍ਹਾਂ ਸਾਰੇ ਪ੍ਰਯੋਜਨਾਂ ਵਿਚੋਂ ਇਕ ਵੀ ਐਸਾ ਨਹੀਂ ਜਿਸ ਨੂੰ ਸਦੀਵੀ ਆਖਿਆ ਜਾ ਸਕੇ। ਧਰਮ ਹੀ ਇਕ ਅਜੇਹਾ ਸਾਧਨ ਹੈ ਜਿਸ ਨੇ ਮਾਨਵ ਜੀਵਨ ਦਾ ਸਾਰਥਕ ਸੰਕਲਪ ਪ੍ਰਸਤੁਤ ਕੀਤਾ ਹੈ ਜਿਸ ਵਿਚ ਸੂਖਮਤਾ ਤੇ ਪਵਿੱਤਰਤਾ ਹੋਣ ਕਰਕੇ ਇਹ ਮਾਨਵ-ਜੀਵਨ ਅਥਵਾ ਵਿਅਕਤੀ ਨੂੰ ਪਰਮ-ਸਤਾ ਦੇ ਅੰਸ਼ ਮਾਤਰ ਵਜੋਂ ਪ੍ਰਗਟਾਉਣ ਦੇ ਸਮਰਥ ਹੈ। ਇਹ ਵੀ ਖਿਆਲ ਰਹੇ ਕਿ ਮਾਨੁੱਖੀ ਗਿਆਨ-ਅਨੁਭਵ ਦੀ ਕ੍ਰਿਆਸ਼ੀਲਤਾ ਸਬੰਧੀ ਕੋਈ ਸੀਮਾ ਰੇਖਾ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ। ਇਸੇ ਕਰਕੇ ਵਿਦਵਾਨਾਂ ਵਲੋਂ ਇਹ ਗੱਲ ਬੜੀ ਦ੍ਰਿੜਤਾ ਨਾਲ ਸਵੀਕਾਰੀ ਜਾਂਦੀ ਹੈ ਕਿ ਮਨੁੱਖ ਬੇਸ਼ਕ ਆਪਣੀ ਰਚਨਾ ਪ੍ਰਕਿਰਿਆ ਵਜੋਂ ਸੁਆਲਪ ਤੇ ਸੰਕੀਰਣ ਹੈ ਪਰ ਉਹ ਪ੍ਰਭੂ ਉਪਾਸਨਾ ਅਤੇ ਸਿਮਰਨ ਦੇ ਫਲਸਰੂਪ ਵਿਕਾਸ ਦੀਆਂ ਸਾਰੀਆਂ ਮੰਜ਼ਲਾਂ ਤਹਿ ਕਰਨ ਦੇ ਸਮਰਥ ਹੈ। ਮਾਨਵਤਾ ਦੀ ਅੰਤਮ ਮੰਜ਼ਿਲ ਪਰਮ-ਸਤਾ ਦੀ ਪ੍ਰਾਪਤੀ ਹੈ। ਜਿਹੜੀ ਮਨੁੱਖ ਆਪਣੇ ਜੀਵਨ ਦੇ ਸਦੀਵੀ ਪ੍ਰਵਾਹ ਦੇ ਗੁਣਾਂ ਸਦਕਾ ਪ੍ਰਾਪਤ ਕਰ ਸਕਦਾ ਹੈ ਕਿਉਂਕਿ ਮਨੁੱਖ ਸਾਤਵਿਕ ਵਿਕਾਸ ਲਈ ਸੁਤੰਤਰ ਹੈ। ਉਹ ਆਪਣੀ ਅਡੋਲ ਤੇ ਨਿਰੰਤਰ ਸਾਧਨਾ ਸਦਕਾ ਇਸ ਸਾਤਵਿਕ ਵਿਕਾਸ ਦੀ ਅੰਤਮ ਮੰਜ਼ਿਲ ਤਕ ਅਪੜ ਸਕਦਾ ਹੈ।

ਖਿਆਲ ਰਹੇ ਕਿ ਧਰਮ ਅਤੇ ਧਰਮ ਚੇਤਨਾ ਦੀ ਵਡਿਆਈ ਇਹ ਹੈ ਕਿ ਇਹ ਉਚੀਆਂ ਸਦੀਵੀ ਕੀਮਤਾਂ ਦੇ ਸੰਚਾਰ ਲਈ ਮਾਨਵ ਜੀਵਨ ਵਿਚ ਸ਼ਿਸ਼ਟਤਾ, ਸੁਹਜ, ਸੰਤੁਲਨ ਅਤੇ ਸਫਲਤਾ ਵਰਗੇ ਗੁਣਾਂ ਨੂੰ ਗ੍ਰਹਿਣ ਕਰਨ ਉਪਰ ਜ਼ੋਰ ਦਿੰਦੀ ਹੈ। ਸ਼ੇਕਸਪੀਅਰ ਦ੍ਰਿਸ਼ਟਮਾਨ ਸੰਸਾਰ ਨੂੰ ਇਕ ਸਟੇਜ ਨਾਲ ਤੁਲਨਾ ਦਿੰਦਾ ਹੋਇਆ ਕਹਿੰਦਾ ਹੈ ਕਿ ਸਮੁੱਚਾ ਸੰਸਾਰ ਇਕ ਸਟੇਜ ਹੈ ਤੇ ਸਾਰੇ ਇਸਤਰੀਆਂ ਤੇ ਮਰਦ ਇਸ ਉਪਰ ਐਕਟਰ ਹਨ ਜਿਹੜੇ ਆਪੋ ਆਪਣੇ ਕਰਤਵ ਦਾ ਪਾਲਣ ਕਰਦੇ ਹਨ। ਜੇਕਰ ਧਿਆਨ ਨਾਲ ਦੇਖਿਆ ਜਾਵੇ ਤਾਂ ਇਹ ਵਿਚਾਰ ਕਾਫੀ ਮੂਲਵਾਨ ਜਾਪਦਾ ਹੈ ਕਿਉਂਕਿ ਪ੍ਰਾਣੀ ਪ੍ਰਕਿਰਤੀਆਂ ਨਿਤ ਬਦਲੀਆਂ ਕੀਮਤਾਂ ਵਾਲੇ ਸੰਸਾਰ ਵਿਚ ਕੇਵਲ ਦਰਸ਼ਕ ਹੀ ਨਹੀਂ ਸਗੋਂ ਪਾਤਰ ਵੀ ਹੈ ਜਿਹੜਾ ਇਕ ਸਮਾਜਕ ਜੀਵ ਹੋਣ ਦੀ ਹੈਸੀਅਤ ਵਿਚ ਸਦਾ ਆਪਣੇ ਨਿੱਜੀ ਸੁੱਖ ਆਰਾਮ ਅਤੇ ਮਾਨਸਿਕ ਟਿਕਾਓ ਲਈ ਯਤਨਸ਼ੀਲ ਰਹਿੰਦਾ ਹੋਇਆ ਕਈ ਪ੍ਰਕਾਰ ਦੇ ਕਰਤਵਾਂ ਦਾ ਪ੍ਰਦਰਸ਼ਨ ਕਰਦਾ ਹੈ। ਮਾਨਵ ਵਿਗਿਆਨੀ ਤਾਂ ਇਹ ਵੀ ਮੰਨਦੇ ਹਨ ਕਿ ਵਧ ਤੋਂ ਵਧ ਲਾਭ ਪ੍ਰਾਪਤ ਕਰਨ ਅਤੇ ਕਿਸੇ ਵੀ ਪ੍ਰਕਾਰ ਦੇ ਨੁਕਸਾਨ ਤੋਂ ਬਚਨ ਦੀ ਪ੍ਰਵਿਰਤੀ ਹੀ ਮਾਨਵ ਜੀਵਨ ਨੂੰ ਅਨੁਸਾਸ਼ਨ ਵਿਚ ਰਖਦੀ ਹੈ ਤੇ ਨਿਰੰਤਰਤਾ ਪ੍ਰਦਾਨ ਕਰਦੀ ਹੈ ਪਰ ਇਹ ਗੱਲ ਬੜੀ ਸਪੱਸ਼ਟ ਹੈ ਕਿ ਦ੍ਰਿਸ਼ਟਮਾਨ ਜਗਤ ਦੀ ਚਮਕ ਦਮਕ ਮਨੁੱਖੀ ਮਨ ਨੂੰ ਚਕਾ-ਚੋਂਦ ਕਰਨ ਅਤੇ ਉਸਨੂੰ ਅਸਲ ਨਿਸ਼ਾਨੇ ਤੋਂ ਥਿੜਕਾਉਣ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਂਦੀ ਹੈ ਕਿਉਂਕਿ ਮਨੁੱਖ ਇਨ੍ਹਾਂ ਦਿਸਦੀਆਂ ਸੰਸਾਰਕ ਵਸਤੂਆਂ ਨੂੰ ਹੀ ਸੁੱਖ ਦਾ ਮਾਧਿਅਮ ਸਮਝਦਾ ਹੈ ਤੇ ਸੰਸਾਰਕ ਤਰੱਕੀ ਨੂੰ ਵਡੀ ਪ੍ਰਾਪਤੀ। ਪਰ ਸੋਚਣ ਵਾਲੀ ਗਲ ਇਹ ਹੈ ਕਿ ਮਾਨਵ ਵਿਕਾਸ ਦਾ ਅਸਲ ਸੰਕਲਪ ਜਾਂ ਮਨੋਰਥ ਕੀ ਹੋਣਾ ਚਾਹੀਦਾ ਹੈ। ਨਾਸ਼ਵਾਨ ਅਤੇ ਥੋੜ-ਚਿਰੀ ਵਸਤੂਆਂ ਤਾਂ ਕਦਾਚਿਤ ਵੀ ਇਸ ਮਨੋਰਥ ਦੀ ਪੂਰਤੀ ਨਹੀਂ ਕਰ ਸਕਦੀਆਂ ਇਸ ਲਈ ਜ਼ਰੂਰੀ ਹੈ ਕਿ ਮਾਨਵ ਵਿਕਾਸ ਦੇ ਸਾਧਨ ਵਜੋਂ ਕੇਵਲ ਉਨ੍ਹਾਂ ਵਸਤੂਆਂ ਦੀ ਚੋਣ ਹੀ ਕੀਤੀ ਜਾਵੇ ਜਿਹੜੀਆਂ ਚਿਰਸਥਾਈ ਅਥਵਾ ਸਦੀਵੀ ਹੋਣ।

ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਦੀ ਪਹਿਲੀ ਪਉੜੀ ਦੇ ਤੀਜੇ ਸਲੋਕ ਵਿਚ ਉਪਰੋਕਤ ਤੱਥ ਦੀ ਸਾਰਥਕਤਾ ਦਾ ਪ੍ਰਗਟਾਵਾ ਕਰਦਿਆਂ ਹੀ ਉਨ੍ਹਾਂ ਵਿਅਕਤੀਆਂ ਜਿਹੜੇ ਆਪਣੇ ਮਨ ਕਰਕੇ ਸਿਆਣੇ ਤੇ ਬਹੁਤ ਸੁਚੇਤ ਬਣੇ ਬੈਠੇ ਹਨ, ਨੂੰ ਧਾਰਮਕ ਜੀਵਨ ਦੀ ਉਚਤਾ ਤੇ ਵਡਿਆਈ ਨੂੰ ਦ੍ਰਿੜ੍ਹ ਕਰਵਾਉਂਦੇ ਹੋਏ ਬੁਆੜ ਤਿਲ ਨਾਲ ਤੁਲਨਾ ਦੇ ਕੇ ਸਪਸ਼ਟ ਕਰਦੇ ਹਨ। ਗੁਰੂ ਜੀ ਜਨਜੀਵਨ ਨਾਲ ਸਬੰਧਤ ਇਸ ਉਦਾਹਰਣ ਨਾਲ ਸਮਝਾਉਂਦੇ ਹਨ ਕਿ ਆਪਣੇ ਮਨ ਦੀ ਮੱਤ ਅਨੁਸਾਰ ਚੱਲਣ ਵਾਲੇ ਵਿਅਕਤੀ

ਦੀ ਹਾਲਤ ਤਿਲਾਂ ਦੇ ਉਸ ਬੂਟੇ ਵਰਗੀ ਹੁੰਦੀ ਹੈ ਜਿਸ ਨੂੰ ਕੋਈ ਫਲ ਨਹੀਂ ਪੈਂਦਾ ਤੇ ਪੱਤੇ ਹਰੇ ਕਚਾਰ ਹੁੰਦੇ ਹੋਏ ਵੀ ਅੰਦਰੋਂ ਸੁਆਹ ਨਾਲ ਭਰੇ ਹੁੰਦੇ ਹਨ। ਐਨ ਇਸੇ ਤਰ੍ਹਾਂ ਗੁਰੂ ਤੋਂ ਬੇਮੁਖ ਵਿਅਕਤੀ ਦੀ ਹਾਲਤ ਹੁੰਦੀ ਹੈ। ਉਨ੍ਹਨੂੰ ਪ੍ਰਭੂ ਦੀ ਦਰਗਾਹ ਵਿਚ ਢੋਈ ਨਹੀਂ ਮਿਲਦੀ।

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਉਹ ਗੁਰੂ ਕੌਣ ਹੈ ਜਾਂ ਕੈਸਾ ਹੈ ਜਿਸ ਦੀ ਅਰਾਧਨਾ ਕਰਨ ਨਾਲ ਅਜਿਹੇ ਸੁੰਞੇਪਨ ਦੀ ਅਵਸਥਾ ਤੋਂ ਬਚ ਸਕਦਾ ਹੈ ਤੇ ਆਪਣੇ ਮਨੋਰਥ ਦੀ ਪ੍ਰਾਪਤੀ ਕਰਨ ਵਿਚ ਸਫਲ ਹੋ ਸਕਦਾ ਹੈ। ਜਦੋਂ ਅਸੀਂ ਗੁਰਬਾਣੀ ਅਨੁਸਾਰ ਗੁਰੂ ਸ਼ਬਦ ਦੇ ਅਰਥ ਸਮਝਣ ਦਾ ਯਤਨ ਕਰਦੇ ਹਾਂ ਤਾਂ ਇਹ ਪ੍ਰਚਲਤ ਭਾਰਤੀ ਪ੍ਰੰਪਰਾ ਤੋਂ ਬਹੁਤ ਅੱਡਰੇ ਦਿਸਦੇ ਹਨ। ਹਿੰਦੀ ਵਿਸ਼ਵਕੋਸ਼ ਦੇ ਤੀਜੇ ਖੰਡ ਵਿਚ ਗੁਰੂ ਦੀ ਵਿਆਖਿਆ ਕੁਝ ਇਉਂ ਕੀਤੀ ਗਈ ਮਿਲਦੀ ਹੈ :

"ਅਜੇਹੇ ਸੁਜੱਗ ਤੇ ਵਿਦਵਾਨ ਵਿਅਕਤੀ ਨੂੰ ਗੁਰੂ ਮੰਨ ਲਿਆ ਜਾਂਦਾ ਸੀ ਜਿਸਦੀ ਅਗਵਾਈ ਵਿਚ ਵਿਦਿਆਰਥੀ ਨੂੰ ਵਿਸ਼ਵਾਸ ਹੁੰਦਾ ਹੈ। ਇਸੇ ਵਿਸ਼ਵਾਸ ਦੇ ਆਸਰੇ ਜਿਥੇ ਉਹ ਬੌਧਿਕ ਜਗਿਆਸਾ ਦੀ ਪੂਰਤੀ ਕਰਦਾ ਸੀ ਉਥੇ ਅੰਧਕਾਰ ਤੋਂ ਚਾਨਣ ਅਤੇ ਅਸਤਿ ਤੋਂ ਸਤਿ ਬਲ ਵਧਣ ਵਿਚ ਉਸਦਾ ਵਿਸ਼ਵਾਸ ਵੀ ਬਣਿਆ ਰਹਿੰਦਾ ਸੀ।"

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਭਾਰਤੀ ਪਰੰਪਰਾ ਵਿਚ ਗੁਰੂ ਸ਼ਬਦ ਵਧੇਰੇ ਕਰਕੇ ਵਿਸ਼ੇਸ਼ਣ ਅਤੇ ਸੰਗਿਆ ਰੂਪਾਂ ਵਿਚ ਹੀ ਵਰਤਿਆ ਹੋਇਆ ਹੈ ਅਤੇ ਇਸ ਤਰ੍ਹਾਂ ਗੁਰੂ ਦੇ ਆਮ ਪ੍ਰਚਲਤ ਅਰਥ ਸਿਖਿਆ ਦੇਣ ਵਾਲਾ ਜਾਂ ਉਸਤਾਦ ਤਕ ਸੀਮਤ ਹੀ ਜਾਪਦੇ ਹਨ। ਇਸ ਤੋਂ ਇਹ ਵੀ ਸਪਸ਼ਟ ਹੈ ਕਿ ਭਾਰਤੀ ਪਰੰਪਰਾ ਵਿਚ ਗੁਰੂ ਦਾ ਸੰਕਲਪ ਸਰੀਰ ਪੱਧਰ ਤਕ ਸੀਮਤ ਸੀ। ਇਸੇ ਕਰਕੇ ਬ੍ਰਾਹਮਣ ਪ੍ਰੰਪਰਾ ਵਿਚ ਗੁਰੂ ਦਾ ਗ੍ਰਹਿਸਥੀ ਹੋਣਾ ਪ੍ਰਵਾਨ ਸੀ ਜਦੋਂ ਕਿ ਬੁੱਧ ਅਤੇ ਜੈਨ ਪ੍ਰੰਪਰਾ ਵਿਚ ਗੁਰੂ ਦਾ ਸੰਨਿਆਸੀ ਹੋਣਾ ਲਾਜ਼ਮੀ ਸੀ। ਸਮੇਂ ਦੇ ਗੇੜ ਨਾਲ ਜਦੋਂ ਨਿਰਗੁਣਧਾਰਾ ਦਾ ਬੋਲਬਾਲਾ ਹੋਇਆ ਅਤੇ ਨਾਥ ਤੇ ਨਿਰੰਜਨੀ ਸੰਪਰਦਾਵਾਂ ਵਿਚ ਗੁਰੂ ਨੂੰ ਪ੍ਰਭੂ ਦਾ ਸਮਵਰਤੀ ਜਾਂ ਇਸ ਤੋਂ ਵੀ ਵਡਾ ਮੰਨਿਆ ਜਾਣ ਲੱਗਾ, ਜਿਸਦੇ ਸਿੱਟੇ ਵਜੋਂ ਗੁਰੂ ਦਾ ਸੰਕਲਪ ਵਿਲੱਖਣ ਰੂਪ ਵਿਚ ਸਾਹਮਣੇ ਤਾਂ ਜ਼ਰੂਰ ਆਇਆ ਪਰ ਗੁਰੂ ਨੂੰ ਸਰੇਸ਼ਟ ਬੁੱਧੀ, ਉੱਚ ਇਖ਼ਲਾਕ, ਸੁੰਦਰ ਸਰੀਰ ਤੇ ਬਲਵਾਨ ਗਿਆਨ ਇੰਦਰੀਆਂ ਦੇ ਆਧਾਰ ਤੇ ਹੀ ਕਲਪਿਆ ਜਾਂਦਾ ਰਿਹਾ।

ਗੁਰਬਾਣੀ ਅਨੁਸਾਰ ਗੁਰੂ ਦਾ ਜੋ ਸਰੂਪ ਮਾਨਵਤਾ ਦੇ ਸਾਹਮਣੇ ਆਉਂਦਾ ਹੈ ਉਹ ਉਪਰੋਕਤ ਵਰਣਿਤ ਭਾਰਤੀ ਪ੍ਰੰਪਰਾ ਤੋਂ ਬਿਲਕੁਲ ਵੱਖਰਾ ਹੈ। ਗੁਰਬਾਣੀ ਅਨੁਸਾਰ ਗੁਰੂ ਦੀ ਲੋੜ ਅਤੇ ਮਹੱਤਵ ਵਿਚ ਵਿਸ਼ਵਾਸ ਪ੍ਰਗਟਾਇਆ ਜਾਂਦਾ ਹੈ। ਗੁਰਮਤਿ ਅਨੁਸਾਰ ਅੰਤਮ ਲਕਸ਼ ਦੀ ਪ੍ਰਾਪਤੀ ਲਈ ਗੁਰੂ ਦੀ ਲੋੜ ਬਹੁਤ ਜ਼ਰੂਰੀ ਹੈ ਕਿਉਂਕਿ ਗੁਰੂ ਕੇਵਲ ਅਧਿਆਤਮਕ ਉਤਕਰਸ਼ ਦਾ ਸਰੂਪ ਹੀ ਨਹੀਂ ਸਗੋਂ ਪ੍ਰੇਰਨਾ ਦਾ ਸਦੀਵੀ ਸੋਮਾ ਹੈ ਜੋ ਜਗਿਆਸੂ ਨੂੰ ਸਮੁਚੇ ਵਿਅਕਤੀਤਵ ਦੀਆਂ ਸੰਭਾਵਨਾਵਾਂ ਨੂੰ ਉਜਾਗਰ ਕਰਨ ਦੇ ਨਾਲ ਨਾਲ ਸਾਧਨਾ ਮਾਰਗ ਉਪਰ ਚੱਲਣ ਲਈ ਤਤਪਰਤਾ ਤੇ ਸੇਧ ਪ੍ਰਦਾਨ ਕਰਦਾ ਹੈ। ਮਨੋਵਿਗਿਆਨੀਆਂ ਦਾ ਵਿਚਾਰ ਹੈ ਕਿ ਮਾਨਵ-ਪ੍ਰਾਣੀ ਦੇ ਵਿਅਕਤੀਤਵ ਵਿਚ ਓਹੋ ਜਿਹੀ ਸਾਤਵਿਕਤਾ ਪੈਦਾ ਹੋ ਜਾਂਦੀ ਹੈ ਜਿਹੋ ਜਿਹੀ ਉਸਦੇ ਉਪਾਸ਼ਨਾ ਕੇਂਦਰ ਵਿਚ ਹੁੰਦੀ ਹੈ। ਇਸ ਤੱਥ ਦੀ ਪੁਸ਼ਟੀ ਗੁਰਬਾਣੀ ਵਿਚੋਂ ਭਲੀ-ਭਾਂਤ ਹੋ ਜਾਂਦੀ ਹੈ :

ਜੈਸਾ ਸੇਵੈ ਤੈਸੋ ਹੋਇ (ਪੰਨਾ ੨੨੩)

ਤਥਾ

ਹਰਿ ਕਾ ਸੇਵਕ ਸੋ ਹਰਿ ਜੇਹਾ ॥

ਭੇਦੁ ਨ ਜਾਣਹੁ ਮਾਣਸ ਦੇਹਾ ॥ (ਪੰਨਾ ੧੦੭੬)

ਸੋ ਸਪਸ਼ਟ ਹੈ ਕਿ ਗੁਰੂ ਸਰਬ ਸਮਰਥ ਤੇ ਗਿਆਨ ਦਾ ਸੋਮਾ ਹੈ। ਇਹ ਵੀ ਸਪਸ਼ਟ ਹੈ ਕਿ ਆਪਣੇ ਮਨ ਦੀ ਮਤ ਅਨੁਸਾਰ ਚੱਲਣ ਵਾਲਾ ਵਿਅਕਤੀ ਗੁਰੂ ਗਿਆਨ ਤੋਂ ਸੱਖਣਾ ਰਹਿੰਦਾ ਹੈ; ਕਿਉਂਕਿ ਗੁਰੂ ਹੀ ਮਨ ਨੂੰ ਇਕਾਗਰਤਾ ਪ੍ਰਦਾਨ ਕਰਨ ਦੇ ਸਮਰਥ ਹੈ। ਜਦੋਂਕਿ ਮਨਮੁਖ ਅਥਵਾ ਆਪਣੇ ਮਨ ਦੀ ਮਤ ਅਨੁਸਾਰ ਚੱਲਣ ਵਾਲਾ ਵਿਅਕਤੀ ਗੁਰੂ ਦੀ ਪੇਖ ਜਾਂ ਸਹਾਰਾ ਨਹੀਂ ਲੈਂਦਾ। ਆਸਾ ਰਾਗ ਵਿਚ ਗੁਰੂ ਨਾਨਕ ਦੇਵ ਜੀ ਇਸ ਤੱਥ ਨੂੰ ਇਉਂ ਸਪਸ਼ਟ ਕਰਦੇ ਹਨ :

ਕੁੰਭੇ ਬਧਾ ਜਲੁ ਰਹੈ

ਜਲ ਬਿਨੁ ਕੁੰਭ ਨ ਹੋਇ ॥

ਗਿਆਨ ਕਾ ਬਧਾ ਮਨ ਰਹੈ

ਗੁਰ ਬਿਨ ਗਿਆਨ ਨ ਹੋਇ ॥ (ਪੰਨਾ ੪੬੯)

ਗੁਰੂ ਗਿਆਨ ਦਾ ਸਰੋਵਰ ਤੇ ਤੇਜੱਸਵੀ ਹੋਣ ਸਦਕਾ ਮਨੁਖੀ ਮਨ ਵਿਚੋਂ ਸੰਸਾਰਕਤਾ ਦੀ ਮਲੀਨਤਾ ਨੂੰ ਖਤਮ ਕਰਕੇ ਬੁੱਧੀ ਦਾ ਉਤਕਰਸ਼ ਕਰਦਾ ਹੈ ਜਿਸ ਕਰਕੇ ਮਨੁਖ ਨੂੰ ਇਹ ਅਨੁਭਵ ਹੋ ਜਾਂਦਾ ਹੈ ਕਿ ਦੁਨਿਆਵੀ ਪਦਾਰਥਾਂ ਸਦਕਾ ਪ੍ਰਾਪਤ ਹੋਣ ਵਾਲਾ ਗੌਰਵ (ਵਡਿਆਈ) ਥੋੜਚਿਰਾ ਤੇ ਬੇਅਰਥ ਹੈ। ਮਾਨਵ ਦਾ ਅਸਲੀ ਗੌਰਵ ਉਸ ਦੀ ਆਤਮਕ ਉੱਚਤਾ ਨਾਲ ਸੰਬੰਧਤ ਹੈ। ਜਿਵੇਂ ਕਿ ਅਸੀਂ ਪਹਿਲਾਂ ਵੀ ਕਹਿ ਆਏ ਹਾਂ ਕਿ ਗੁਰੂ ਤਾਂ ਪ੍ਰੇਰਨਾ-ਸਰੋਤ ਹੈ ਜਿਹੜਾ ਮਾਨਵ ਜੀਵਨ ਨੂੰ ਚੰਗੇ ਤੋਂ ਚੰਗੇਰਾ ਤੇ ਉਚੇ ਤੋਂ ਉਚੇਰਾ ਕਰਨ ਲਈ ਸਹਾਇਕ ਹੁੰਦਾ ਹੈ। ਇਸ ਤਰ੍ਹਾਂ ਗੁਰੂ ਦੀ ਕ੍ਰਿਪਾ ਦਾ ਪਾਤਰ ਵਿਅਕਤੀ ਆਪਣੀ ਸਾਧਨਾ ਪ੍ਰਕਿਰਿਆ ਦੇ ਫਲਸਰੂਪ ਅਜਿਹੇ ਗੌਰਵ ਨੂੰ ਪ੍ਰਾਪਤ ਕਰ ਲੈਂਦਾ ਹੈ ਜਿਹੜਾ ਉਸਦੇ ਵਜੂਦ ਦਾ ਅੰਗ ਹੋ ਨਿਬੜਦਾ ਹੈ। ਗੁਰਬਾਣੀ ਵਿਚ ਇਸ ਵਿਚਾਰ ਦੀ ਪੁਸ਼ਟੀ ਵਜੋਂ ਅਨੇਕਾਂ ਪ੍ਰਮਾਣ ਉਪਲਬਧ ਹਨ ਜਿਵੇਂ ਅੱਗ ਅੰਦਰਲਾ ਸੇਕ ਤੇ ਚਾਨਣ ਅੱਗ ਦੇ ਵਜੂਦ ਦਾ ਦੂਸਰਾ ਨਾਮ ਹੈ ਇਸੇ ਤਰ੍ਹਾਂ ਗੁਰੂ ਅੰਦਰਲੀ ਖਿਮਾਸ਼ੀਲਤਾ ਤੇ ਕੋਮਲਤਾ ਨਿੱਘ ਤੇ ਚੇਤਨਾ ਨੂੰ ਉਜਾਗਰ ਕਰਨ ਵਾਲਾ ਚਾਨਣ ਹੈ ਜਿਸ ਰਾਹੀਂ ਉਹ ਜਗਿਆਸੂ ਨੂੰ ਜੀਵਨ ਮਾਰਗ ਉਪਰ ਸਫ਼ਲਤਾਪੂਰਵਕ ਚਲਣ ਦੇ ਸਮਰਥ ਬਣਾਉਂਦਾ ਹੈ। ਗੁਰੂ ਕਿਉਂਕਿ ਆਪਣੇ ਆਪ ਵਿਚ ਗਿਆਨ ਤੇ ਮਧੁਰਤਾ ਦਾ ਕੁੰਜ ਹੈ ਜਿਸ ਕਰਕੇ ਗੁਰੂ ਦੇ ਪ੍ਰਭਾਵ ਸਦਕਾ ਜਗਿਆਸੂ ਜੀਵਨ ਮਾਰਗ ਉਪਰ ਚਲਣ ਦੇ ਯੋਗ ਹੀ ਨਹੀਂ ਹੋ ਜਾਂਦਾ ਸਗੋਂ ਸਮਾਜਿਕ ਜੀਵਨ ਵਿਚ ਉੱਚੇ ਸੁੱਚੇ ਨੈਤਿਕ ਸ਼ਿਸ਼ਟਾਚਾਰ ਦਾ ਧਾਰਨੀ ਬਣ ਕੇ ਸਮਾਜਕ ਜੀਵਨ ਇਕ ਖਾਸ ਕਿਸਮ ਦਾ ਸੰਤੁਲਨ ਪੈਦਾ ਕਰਨ ਦੇ ਸਮਰਥ ਹੋ ਜਾਂਦਾ ਹੈ। ਗੁਰਬਾਣੀ ਅਨੁਸਾਰ ਅਜਿਹਾ ਵਿਅਕਤੀ ਆਪ ਹੀ ਨਹੀਂ ਤਰਦਾ ਸਗੋਂ ਸੰਗਤਾਂ ਨੂੰ ਤਾਰਨ ਦੇ ਸਮਰਥ ਹੋ ਨਿਬੜਦਾ ਹੈ। ਮਾਰੂ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ—

ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥
ਆਪਿ ਤਰਹਿ ਸੰਗਤਿ ਕੁਲ ਤਾਰਿਹਿ
ਤਿਨ ਸਫਲ ਜਨਮੁ ਜਗਿ ਆਇਆ ॥

(ਪੰਨਾ ੧-੩੯)

ਕਈ ਵਾਰ ਜਗਿਆਸੂ ਆਪਣੀ ਅਲਪ ਬੁੱਧੀ ਅਥਵਾ ਅਨਪੜ੍ਹਤਾ ਸਦਕਾ ਗੁਰੂ ਦੀ ਪਹਿਚਾਨ ਕਰਨ ਤੋਂ ਅਸਮਰਥ ਰਹਿ ਜਾਂਦਾ ਹੈ ਅਤੇ ਕਿਸੇ ਲੋਭੀ ਜਾਂ ਪਾਖੰਡੀ ਨੂੰ ਹੀ ਉਸ ਦੇ ਭੇਖ ਸਦਕਾ ਗੁਰੂ ਮੰਨ ਬੈਠਦਾ ਹੈ। ਅਜਿਹੇ ਭੇਖੀ, ਮਤਲਬੀ ਤੇ ਅਖਾਉਤੀ ਗੁਰੂ ਤੋਂ ਬਚਣ ਦੀ ਪ੍ਰੇਰਨਾ ਦਿੰਦਿਆਂ ਗੁਰੂ ਨਾਨਕ ਦੇਵ ਜੀ ਨੇ ਸਾਰੰਗ ਦੀ ਵਾਰ ਵਿਚ ਸਪੱਸ਼ਟ ਕੀਤਾ ਹੈ ਕਿ :

ਗੁਰੁ ਪੀਰੁ ਸਦਾਏ ਮੰਗਣ ਜਾਇ ॥
ਤਾ ਕੈ ਮੂਲਿ ਨ ਲਗੀਐ ਪਾਇ ॥ (ਪੰਨਾ ੧੨੪੫)

ਇਹ ਗੱਲ ਤਾਂ ਭਲੀਭਾਂਤ ਸਪਸ਼ਟ ਹੈ ਕਿ ਜਗਿਆਸੂ ਤਾਂ ਆਪਣੀ ਮੁਢਲੀ ਅਵਸਥਾ ਵਿਚ ਅਗਿਆਨੀ ਹੀ ਹੁੰਦਾ ਹੈ ਅਤੇ ਜੇਕਰ ਉਸ ਨੂੰ ਗੁਰੂ ਵੀ ਆਗਿਆਨੀ ਹੀ ਮਿਲ ਜਾਏ ਤਾਂ ਉਸ ਦਾ ਕਲਿਆਣ ਤਾਂ ਕੀ ਸਗੋਂ ਵਿਨਾਸ਼ ਯਕੀਨੀ ਹੈ। ਗੁਰ ਫੁਰਮਾਣ ਹੈ :

ਕਾਚੇ ਗੁਰ ਤੇ ਮੁਕਤਿ ਨ ਹੂਆ ॥ (ਪੰਨਾ ੯੩੨)

ਸੋ ਸਪੱਸ਼ਟ ਹੈ ਕਿ ਜਿਸ ਦਾ ਗੁਰੂ ਹੀ ਅੰਧਾ ਤੇ ਅਗਿਆਨੀ ਹੈ ਸਿੱਖ ਤਾਂ ਨਿਸ਼ਚੇ ਹੀ ਅਗਿਆਨਤਾ ਦੇ ਖੂਹ ਵਿਚ ਡਿੱਗੇਗਾ ਤੇ ਆਪਣੇ ਮਨ ਦੀ ਮਤ ਅਨੁਸਾਰ ਚਲਦਿਆਂ ਆਪਣਾ ਜੀਵਨ ਨਸ਼ਟ ਕਰ ਲਵੇਗਾ। ਰਾਮਕਲੀ ਦੀ ਵਾਰ ਵਿਚ ਗੁਰੂ ਅਮਰਦਾਸ ਜੀ ਦਾ ਫੁਰਮਾਣ ਹੈ :

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠ ਬੋਲੇਨਿ ॥
(ਪੰਨਾ ੯੫੧)

ਅੰਨਾ ਗੁਰੂ ਆਪ ਤਾਂ ਡੁਬਦਾ ਹੀ ਹੈ ਉਹ ਸਾਰੇ ਸਾਥ ਨੂੰ ਵੀ ਡੋਬ ਲੈਂਦਾ ਹੈ। ਮਾਝ ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਅਜਿਹੇ ਅੰਨੇ ਤੇ ਲੋਭੀ ਗੁਰੂ ਦੀ ਤਸਵੀਰ ਇਉਂ ਪੇਸ਼ ਕਰਦੇ ਹਨ :

ਨਾਨਕ ਅੰਧਾ ਹੋਇਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥
ਅਗੈ ਗਇਆ ਮੋਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥
(ਪੰਨਾ ੧੪੦)

ਬਾਬਾ ਫ਼ਰੀਦ ਜੀ ਸਪਸ਼ਟ ਸ਼ਬਦਾਂ ਵਿਚ ਫੁਰਮਾਉਂਦੇ ਹਨ ਕਿ ਜਗਿਆਸੂ ਨੂੰ ਕੱਚੇ ਗੁਰੂ ਦੇ ਮਗਰ ਨਹੀਂ ਲਗਣਾ ਚਾਹੀਦਾ ਸਗੋਂ ਪੂਰਨ ਗੁਰੂ ਦੀ ਭਾਲ ਕਰਨੀ ਚਾਹੀਦੀ ਹੈ।

ਕੱਚੇ ਗੁਰੂ ਨੂੰ ਬਾਬਾ ਫਰੀਦ ਜੀ ਛਪੜ ਦੇ ਸਮਾਨ ਦਸਦੇ ਫੁਰਮਾਉਂਦੇ ਹਨ :

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥
ਛਪੜਿ ਢੂਢੇ ਕਿਆ ਹੋਵੈ ਚਿਕੜਿ ਡੁਬੈ ਹਥੁ ॥
(ਪੰਨਾ ੧੩੮੦)

ਗੁਰੂ ਰਾਮ ਦਾਸ ਗਉੜੀ ਦੀ ਵਾਰ ਵਿਚ ਸਤਿਗੁਰੂ ਦੀ ਰੀਸ ਕਰਨ ਵਾਲੇ ਕੱਚੇ ਤੇ ਭੇਖੀ ਗੁਰੂ ਨੂੰ ਝੂਠਾ ਦਸਦੇ ਹੋਏ ਫੁਰਮਾਉਂਦੇ ਹਨ ।

ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ
ਸੇ ਕੂੜਿਆਰ ਕੂੜੇ ਝੜਿ ਪੜੀਐ ॥
ਓਨ੍ਾ ਅੰਦਰਿ ਹੋਰੁ ਮੁਖਿ ਹੋਰ ਹੈ
ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥
(ਪੰਨਾ ੩੦੪)

ਸੋਰਠ ਦੀ ਵਾਰ ਵਿਚ ਭੇਖਧਾਰੀਆਂ ਨੂੰ ਮਨ ਦੀ ਸਾਰ ਤੋਂ ਸਖਣੇ ਹੋਣ ਅਤੇ ਹਉਮੈ ਸਦਕਾ ਭਰਮਾਂ ਭੁਲੇਖਿਆਂ ਵਿਚ ਗ੍ਰਸੇ ਹੋਣ ਦੀ ਅਵਸਥਾ ਦੀ ਚਰਚਾ ਕਰਦਿਆਂ ਗੁਰੂ ਰਾਮ ਦਾਸ ਜੀ ਫੁਰਮਾਉਂਦੇ ਹਨ :

ਭੇਖਧਾਰੀ ਭੇਖ ਕਰਿ ਥਕੇ ਅਠਿ ਸਠਿ ਤੀਰਥ ਨਾਇ ॥
ਮਨ ਕੀ ਸਾਰ ਨ ਜਾਨਣੀ ਹਉਮੈ ਭਰਮ ਭੁਲਾਇ ॥
(ਪੰਨਾ ੬੪੪-੪੫)

ਇਸ ਤਰ੍ਹਾਂ ਸਪਸ਼ਟ ਹੈ ਕਿ ਜੇਕਰ ਕੱਚੇ ਤੇ ਭੇਖੀ ਗੁਰੂ ਦੇ ਲੜ ਲਗਣ ਵਾਲੇ ਜਗਿਆਸੂ ਦੀ ਹਾਲਤ ਧੋਬੀ ਦੇ ਕੁੱਤੇ ਤੋਂ ਵੀ ਬਦਤਰ (ਮੰਦੀ) ਹੋ ਜਾਂਦੀ ਹੈ ਤਾਂ ਉਹ ਵਿਅਕਤੀ ਜਿਹੜਾ ਹਉਮੈ ਦਾ ਸ਼ਿਕਾਰ ਹੋਇਆ ਆਪਣੇ ਆਪ ਨੂੰ ਬਹੁਤ ਸਿਆਣਾ (ਸੁਚੇਤ) ਮੰਨ ਕੇ ਆਪਣੀ ਮਤ ਅਨੁਸਾਰ ਚਲਦਾ ਹੈ, ਉਸ ਦੀ ਹਾਲਤ ਦਾ ਅਨੁਮਾਨ ਲਾਉਣਾ ਤਾਂ ਬਹੁਤ ਹੀ ਕਠਿਨ ਹੈ । ਗੁਰੂ ਨਾਨਕ ਦੇਵ ਜੀ ਨੇ ਉਪਰੋਕਤ ਸ਼ਬਦ ਵਿਚ ਅਜਿਹੇ ਅਖਾਉਤੀ, ਸੁਚੇਤ ਵਿਅਕਤੀ ਨੂੰ ਬੁਆੜ ਤਿਲ ਨਾਲ ਤੁਲਨਾ ਦੇ ਕੇ ਸਪਸ਼ਟ ਕੀਤਾ ਹੈ ਕਿ ਜਿਸ ਤਰ੍ਹਾਂ ਬੁਆੜ ਤਿਲ ਖੇਤ ਵਿਚ ਇਕੱਲਾ ਹੀ ਛਡ ਦਿਤਾ ਹੈ ਤੇ ਉਸ ਦਾ ਕੋਈ ਮਾਲਕ (ਖਸਮ) ਨਹੀਂ ਹੁੰਦਾ । ਗੁਰੂ ਜੀ ਇਹ ਵੀ ਸਪਸ਼ਟ ਕਰਦੇ ਹਨ ਕਿ ਉਸ ਬੂਟੇ ਨੂੰ ਦੂਰੋਂ ਦੇਖ ਕੇ ਸੈਂਕੜੇ ਹੀ ਮਾਲਕ ਰੂਪ ਵਿਚ ਟੱਕਰਦੇ ਤਾਂ ਹਨ, ਪਰ ਉਸਦੇ ਸੱਖਣੇਪਣ ਸਦਕਾ ਉਸਨੂੰ ਬੇਅਰਥ ਜਾਨ ਕੇ ਛਡ ਜਾਂਦੇ ਹਨ । ਠੀਕ ਇਸੇ ਤਰ੍ਹਾਂ ਗੁਰੂ ਤੋਂ ਬੇਮੁਖ ਵਿਅ-ਕਤੀ ਦੀ ਹਾਲਤ ਹੁੰਦੀ ਹੈ ।-ਉਸਨੂੰ ਪ੍ਰਭੂ ਦੇ ਦਰ ਤੇ ਢੋਈ ਨਹੀਂ ਮਿਲਦੀ । ਗੁਰਬਾਣੀ ਵਿਚ ਅਜਿਹੇ ਵਿਅਕਤੀ ਨੂੰ ਮਨਮੁਖ ਦੀ ਸੰਗਿਆ ਦਿਤੀ ਗਈ ਹੈ । ਮਨੁੱਖਾ ਜੀਵਨ ਸਰਬ ਸਰੇਸ਼ਟ ਹੈ । ਇਸੇ ਜਨਮ ਵਿਚ ਪ੍ਰਭੂ ਦਾ ਮਿਲਾਪ ਸੰਭਵ ਹੈ ਤੇ ਇਹ ਸਰੀਰ ਸੱਚੇ ਪ੍ਰਭੂ ਦੀ ਕੋਠੜੀ ਹੈ :

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
(ਪੰਨਾ ੪੬੩)

ਪਰ ਮਨਮੁਖ ਇਸ ਮਰਮ (ਭੇਦ) ਨੂੰ ਸਮਝਣ ਦੀ ਥਾਂ ਬਾਹਰ ਟੱਕਰਾਂ ਮਾਰਦਾ ਰਹਿੰਦਾ ਹੈ । ਇਸ ਕਾਇਆ ਮੰਦਰ ਵਿਚ ਝਾਤ ਮਾਰਕੇ ਆਪਣੇ ਆਪੇ ਨੂੰ ਅਤੇ ਘਰ ਦੇ ਮਾਲਕ ਨੂੰ (ਪ੍ਰਭੂ) ਸਮਝਣ ਦਾ ਯਤਨ ਹੀ ਨਹੀਂ ਕਰਦਾ ਮਗੋਂ ਮਨ ਦੀ ਮਤਿ ਸਦਕਾ ਮੋਹ ਮਾਇਆ ਦੇ ਅੰਧ ਗੁਬਾਰ ਵਿਚ ਗ੍ਰਸਿਆ ਦੁਬਧਾ ਦਾ ਸ਼ਿਕਾਰ ਹੋ ਜਾਂਦਾ ਹੈ ।

ਮਨ ਮੁਖ ਦੁਬਿਧਾ ਦੁਰਮਤਿ ਬਿਆਪੈ
ਜਿਤ ਅੰਤਰਿ ਮੋਹ ਗਬਾਰੀ ॥ (ਪੰਨਾ ੫੦੭)

ਗੁਰਮਤਿ ਅਨੁਸਾਰ ਇਹ ਗੱਲ ਭਲੀ ਭਾਂਤ ਸਪੱਸ਼ਟ ਹੈ ਕਿ ਇਸ ਕਾਇਆ ਮੰਦਰ ਦੀ ਕੁੰਜੀ ਗੁਰੂ ਦੇ ਹੱਥ ਹੈ ਜਿਸਨੂੰ ਪ੍ਰਾਪਤ ਕਰਕੇ ਜੀਵ ਪਿੰਡ ਤੋਂ ਚੜ੍ਹ ਕੇ ਅੰਡ ਬ੍ਰਹਿਮੰਡ ਨੂੰ ਪਾਰ ਕਰਦਿਆਂ ਸੱਚੇ ਮਾਲਕ ਨੂੰ ਮਿਲ ਸਕਦਾ ਹੈ। ਗੁਰਬਾਣੀ ਅਨੁਸਾਰ ਗੁਰਮੰਤਰ ਤੋਂ ਸਖਣੇ ਜੀਵ ਕੁੱਤੇ ਵਾਂਗ ਭੌਂਕ ਭੌਂਕ ਮਰਦੇ ਹਨ, ਸੂਰ ਵਾਂਗ ਵਿਸ਼ੇ ਵਿਚ ਗਲਤਾਨ ਰਹਿੰਦੇ ਹਨ ਤੇ ਗਧੇ ਵਾਂਗ ਭਾਰ ਢੋਂਦੇ ਹਨ ਅਤੇ ਸੱਪ ਵਾਂਗ ਵਿਸ ਘੋਲਦੇ ਰਹਿੰਦੇ ਹਨ । ਅਜਿਹੇ ਵਿਅਕਤੀਆਂ ਦੀ ਪ੍ਰਥਾਇ ਗੁਰੂ ਅਰਜਨ ਦੇਵ ਜੀ ਸਹਸਕ੍ਰਿਤੀ ਸਲੋਕਾਂ ਵਿਚ ਫਰਮਾਉਂਦੇ ਹਨ ।

ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ
ਤੁਲਿ ਖਲਹ ॥ (ਪੰਨਾ ੧੩੫੬)

ਗੁਰਮਤਿ ਅਨੁਸਾਰ ਮਨਮੁਖਾਂ ਦਾ ਜਨਮ ਧ੍ਰਿਗ ਹੈ ਕਿਉਂਕਿ ਮਨਮੁਖ ਮੋਹ ਮਾਇਆ ਦੇ ਜਾਲ ਵਿਚ ਫਸਿਆ ਗੁਰੂ ਵਲੋਂ ਬੇਮੁਖ ਰਹਿੰਦਾ ਹੈ । ਗੁਰੂ ਰਾਮਦਾਸ ਜੀ ਦਾ ਫੁਰਮਾਣ ਹੈ :

ਬਿਨੁ ਗੁਰ ਮੂੜ ਭਏ ਹੈ ਮਨਮੁਖ
ਤੇ ਮੋਹ ਮਾਇਆ ਨਿਤ ਫਾਥਾ ॥
ਤਿਨ ਸਾਧੂ ਚਰਣ ਨ ਸੇਵੇ ਕਬਹੂ
ਤਿਨ ਸਭ ਜਨਮੁ ਅਕਾਥਾ ॥ (ਪੰਨਾ ੬੯੬)

ਗੁਰੂ ਤੋਂ ਬੇਮੁਖਤਾ ਦੇ ਫਲਸਰੂਪ ਅਗਿਆਨਤਾ ਦੇ ਅੰਧੇਰੇ ਵਿਚ ਗ੍ਰਸਿਆ ਵਿਅਕਤੀ ਆਪਣੇ ਘਰ ਦੀ ਅਨਮੋਲ ਵਸਤੂ ਨੂੰ ਵੇਖਣ ਤੋਂ ਅਸਮਰਥ ਰਹਿੰਦਾ ਹੈ। ਗੁਰੂ ਰਾਮ ਦਾਸ ਜੀ ਅਜਿਹੇ ਵਿਅਕਤੀ ਦੀ ਤੁਲਨਾ ਅੰਧੇਰੀ ਕੋਠੜੀ ਨਾਲ ਕਰਦੇ ਹਨ :

ਮਨਮੁਖ ਕੋਠੀ ਅਗਿਆਨੁ ਅੰਧੇਰਾ
ਤਿਨ ਘਰਿ ਰਤਨੁ ਨ ਲਾਖਾ ॥ (ਪੰਨਾ ੬੯੬)

ਅਜਿਹੀ ਅੰਧਕਾਰ ਤੇ ਅਗਿਆਨ ਦੀ ਅਵਸਥਾ ਵਿਚ ਵਿਚਰਣ ਸਦਕਾ ਹੀ ਮਨਮੁਖ ਹਮੇਸ਼ਾ ਘਾਟੇ ਤੇ ਭਟਕਣਾ ਦਾ ਸ਼ਿਕਾਰ ਹੋਇਆ ਰਹਿੰਦਾ ਹੈ। ਉਸਨੂੰ ਗੁਰੂ ਦਾ ਚੇਤਾ ਤਕ ਨਹੀਂ ਆਉਂਦਾ ਤੇ ਦਰਸ਼ਨ ਕਿਵੇਂ ਪਾ ਸਕਦਾ ਹੈ। ਇਸ ਘਾਟੇ ਵਾਲੇ ਜੀਵਨ ਦਾ ਪ੍ਰਗਟਾਵਾ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

ਮਨਮੁਖ ਤੋਟਾ ਨਿਤ ਹੈ ਭਰਮਹਿ ਭਰਮਾਏ ॥
ਮਨਮੁਖ ਅੰਧ ਨ ਚੇਤਈ ਕਿਉਂ ਦਰਸਨ ਪਾਇ ॥
(ਪੰਨਾ ੪੨੧)

ਉਪਰੋਕਤ ਸਾਰੀ ਚਰਚਾ ਤੋਂ ਸਪਸ਼ਟ ਹੈ ਕਿ ਗੁਰਮਤਿ ਵਿਚ ਆਪਣੇ ਮਨ ਦੀ ਮਤ ਅਨੁਸਾਰ ਚਲਣ ਵਾਲੇ ਵਿਅ-ਕਤੀ ਦੇ ਅਨੇਕਾਂ ਦੋਸ਼ ਮੰਨੇ ਗਏ ਹਨ। ਜੀਵ ਮੋਹ ਮਾਇਆ ਦੇ ਗੇੜ ਵਿਚ ਗ੍ਰਸਿਆ ਸਦਾ ਸੜਦਾ ਕੁੜ੍ਹਦਾ ਰਹਿੰਦਾ ਹੈ ਆਪਣੀ ਮਨਮੁਖਤਾ ਤੇ ਹਉਮੈ ਸਦਕਾ ਉਹ ਮਾਲਕ ਦਾ ਹੋਣ ਤੋਂ ਅਸਮਰਥ ਰਹਿ ਜਾਂਦਾ ਹੈ ਕਿਉਂਕਿ ਹਉਮੈ ਸਦਕਾ ਉਸ ਦਾ ਮਨ ਨਹੀਂ ਟਿਕਦਾ। ਗੁਰੂ ਬਾਝੋਂ ਅੰਧ ਗੁਬਾਰ ਹੈ ਜਿਸ ਕਰਕੇ ਉਸ ਨੂੰ ਨਾ ਤਾਂ ਪ੍ਰਮਾਰਥ ਦੀ ਸਮਝ ਆਉਂਦੀ ਹੈ ਤੇ ਨਾ ਹੀ ਕੋਈ ਸਿਧੀ ਹੋ ਸਕਦੀ ਹੈ ਤੇ ਨਾ ਹੀ ਉਹ ਮੁਕਤੀ ਦਾ ਅਧਿਕਾਰੀ ਬਣ ਸਕਦਾ ਹੈ :

ਗੁਰ ਬਿਨੁ ਘੋਰੁ ਅੰਧਾਰ ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥
(ਪੰਨਾ ੧੩੯੯)

ਇਸੇ ਕਰਕੇ ਗੁਰੂ ਨਾਨਕ ਦੇਵ ਜੀ ਗੁਰੂ ਦੇ ਚਿੰਤਨ ਤੋਂ ਬਿਹੂਣੇ ਅਤੇ ਆਪਣੇ ਮਨ ਕਰਕੇ ਆਪਣੇ ਆਪ ਨੂੰ ਸੁਚੇਤ ਸਮਝਣ ਵਾਲੇ ਵਿਅਕਤੀ ਨੂੰ ਸਮਝਾਉਂਦਿਆਂ ਸਪਸ਼ਟ ਕਰਦੇ ਹਨ ਕਿ ਮਨੁੱਖ ਆਪਣੀ ਸਿਆਣਪ ਅਤੇ ਲੱਖਾਂ ਵਿਅਕਤੀਆਂ ਦੀ ਪ੍ਰੀਤ ਵੀ ਕਿਸੇ ਅਰਥ ਨਹੀਂ ਜੇਕਰ ਗੁਰੂ ਰੂਪੀ ਸਾਧ ਦੀ ਸੰਗਤ ਪ੍ਰਾਪਤ ਨਹੀਂ ਹੈ :

ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪ ॥
ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ ॥
ਹਰਿ ਜਪਿ ਜੀਅਰੇ ਛੁਟੀਐ ਗੁਰਮੁਖ ਚੀਨੈ ਆਪੁ।
(ਪੰਨਾ ੨੦)



ਸਤਿ ਪੁਰਖੁ ਜਿਨਿ ਜਾਨਿਆ
ਸਤਿਗੁਰੁ ਤਿਸਕਾ ਨਾਉ ॥
ਤਿਸ ਕੈ ਸੰਗਿ ਸਿਖੁ ਉਧਰੈ
ਨਾਨਕ ਹਰਿ ਗੁਨ ਗਾਉ ॥

—ਗੁਰੂ ਅਰਜਨ ਦੇਵ ਜੀ

# ਦੋ ਗ਼ਜ਼ਲਾਂ

—ਜਸਵੰਤ ਸਿੰਘ ਰਾਹੀ

ਆਪਣੇ ਹੀ ਦਿਲ ਦੇ ਅੰਦਰ ਕਈ ਦਾਗ ਪਾਲਦਾ ਹਾਂ ।
ਮੈਂ ਘੋਗਿਆਂ ਸਿੱਪੀਆਂ ਲਈ ਸਾਗਰ ਹੰਗਾਲਦਾ ਹਾਂ ।

ਗੁਜ਼ਰੀ ਹੋਈ ਯਾਦ ਆ ਕੇ ਪੈਂਦੀ ਹੈ ਨਾਲ ਮੇਰੇ,
ਥਾਪੜ ਕੇ ਰਾਤ ਸਾਰੀ ਉਸ ਨੂੰ ਸਵਾਲਦਾ ਹਾਂ ।

ਤੁਰਦੀ ਹਵਾ ਹੈ ਕਿਥੋਂ ਮੁੱਕਦੀ ਹੈ ਪੌਣ ਕਿੱਥੇ,
ਚੁਪ ਚਾਪ ਆਪਣਾ ਚਿਹਰਾ ਕਿਸ ਨੂੰ ਵਿਖਾਲਦਾ ਹਾਂ ?

ਖਿਆਲਾਂ ਦਾ ਖੂਬਸੂਰਤ ਸੰਸਾਰ ਹੈ ਵਸਾਇਆ,
ਦੱਸੋ ! ਮੈਂ ਆਪ ਬਣਿਆ ਕਿਹੜੇ ਖਿਆਲ ਦਾ ਹਾਂ ।

ਅੱਖੀਆਂ ਦੇ ਲੂਣ ਅੰਦਰ ਫੁੱਲਾਂ ਨੂੰ ਗਾਲਿਆ ਨਹੀਂ,
ਗੱਲਾਂ ਸੁਣਾ ਸੁਣਾ ਕੇ ਪੱਥਰਾਂ ਨੂੰ ਗਾਲਦਾ ਹਾਂ ।

ਸੂਰਜ ਦੇ ਨਾਲ ਕਿਰਨਾਂ ਦੀ ਸਾਂਝ ਟੁੱਟ ਗਈ ਹੈ,
ਕਾਹਦੇ ਲਈ ਕਾਲਖਾਂ ਵਿਚ ਹੌਕੇ ਉਛਾਲ ਦਾ ਹਾਂ ।

ਮਦਹੋਸ਼ ਹੁਸਨ ਸੁੱਤਾ ਮੈਥੋਂ ਜਗਾ ਨਾ ਹੋਇਆ,
ਖਾਬਾਂ ਦੀ ਕਬਰ ਉਤੇ ਦੀਵੇਂ ਕਿਉਂ ਬਾਲਦਾ ਹਾਂ ।

ਰਸਤੇ ਨਬੇੜਦਾ ਹਾਂ ਪੈਂਡੇ ਫਰੋਲਦਾ ਹਾਂ,
ਆਪਣੇ ਜਿਸਮ ਨੂੰ ਆਪੇ ਹਰ ਥਾਂ ਤੇ ਭਾਲਦਾ ਹਾਂ ।

ਮੈਂ ਇਸ਼ਕ ਦੇ ਜਨਾਜ਼ੇ ਚੁੱਕ ਚੁੱਕ ਕੇ ਥੱਕਿਆ ਹਾਂ,
ਕਿਉਂ ਰਾਹੀ ਕੋਲ ਬਹਿ ਕੇ ਮੋਏ ਉਠਾਲ ਦਾ ਹਾਂ ।



ਬਦਲਾਂ ਦੀ ਲਿਸ਼ਕ ਸਾਰੀ ਪਰਬਤ ਨੇ ਖਾ ਲਈ ਹੈ,
ਆਪਣੇ ਹੀ ਜਿਸਮ ਦੀ ਬੋਟੀ ਗੁਰਬਤ ਨੇ ਖਾ ਲਈ ਹੈ ।

ਹੋਈ ਸੀ ਬਿਨਾ ਕਾਰਨ ਹਰ ਥਾਂ ਤੇ ਦੀਪਮਾਲਾ,
ਧੋਖੇ ਦੀ ਖੁਸ਼ੀ ਸਾਰੀ ਖਲਕਤ ਨੇ ਖਾ ਲਈ ਹੈ ।

ਪਿਆਰਾਂ ਦਾ ਮਿਲਣ ਵੇਖੋ ਪਿਆਰਾਂ ਨੇ ਨਸ਼ਰ ਕੀਤਾ,
ਮਿੱਠਤ ਪਤਾਸਿਆਂ ਦੀ ਕੜਵਤ ਨੇ ਖਾ ਲਈ ਹੈ ।

ਧੁੱਪਾਂ ਦੇ ਵਿਚ ਛਾਏ ਕਾਲੇ ਹਨੇਰ ਕਿਉਂ ਨੇ,
ਉੱਦਮ ਦੀ ਆਸ ਚੰਦਰੀ ਫਿਤਰਤ ਨੇ ਖਾ ਲਈ ਹੈ ।

ਰੁੱਖਾਂ ਨੇ ਰੰਗ ਮਾਣੇ ਮੌਸਮ ਦੇ ਨਾਲ ਮਿਲ ਕੇ,
ਮੌਸਮ ਦੀ ਸਾਰੀ ਪੂੰਜੀ ਫੁਰਸਤ ਨੇ ਖਾ ਲਈ ਹੈ ।

ਹੁੰਦੇ ਨੇ ਹਾਦਸੇ ਕਿਉਂ ਕਰਦਾ ਨਾ ਖੋਜ ਕੋਈ,
ਅਕਲਾਂ ਦੀ ਹੋਸ਼ ਫੜ ਕੇ ਕਿਸਮਤ ਨੇ ਖਾ ਲਈ ਹੈ ।

ਕੋਈ ਭਵਿੱਖਤ ਆਪਣਾ ਤੱਕਦਾ ਹੀ ਰਹਿ ਗਿਆ ਹੈ,
ਤੱਕਦੀ ਉਮੀਦ ਸਾਰੀ ਦਾਵਤ ਨੇ ਖਾ ਲਈ ਹੈ ।

ਸੁੱਖ ਚੈਨ ਦੀ ਤਮੰਨਾ ਤੇ ਸੁਪਨਿਆਂ ਦੀ ਸਰਗੀ,
ਆਪਣੀ ਥਾਲੀ 'ਚ ਧਰ ਕੇ ਦੌਲਤ ਨੇ ਖਾ ਲਈ ਹੈ ।

ਦਿੰਦਾ ਹੁਸਨ ਨੂੰ ਕੀ ਮੈਂ ਲੈਂਦਾ ਇਸ਼ਕ ਤੋਂ ਕੀ,
ਭਗਤੀ ਤਪੱਸਿਆ ਵੀ ਜ਼ਿਆਰਤ ਨੇ ਖਾ ਲਈ ਹੈ ।

# ਅਜੀਤ ਕੁਮਾਰ ਦੀਆਂ

# ਦੋ ਗ਼ਜ਼ਲਾਂ

ਨਾ ਇਹ ਤੇਰਾ ਨਾ ਇਹ ਮੇਰਾ ਹੋਇਆ ਹੈ ।
ਹੋਰ ਕਿਸੇ ਦਾ ਸੋਨ-ਸਵੇਰਾ ਹੋਇਆ ਹੈ ।

ਜਿਸ ਦਿਨ ਤੋਂ ਮੇਰਾ ਦਿਲ ਤੇਰਾ ਹੋਇਆ ਹੈ ।
ਵੈਰੀ ਮੇਰਾ ਚਾਰ ਚੁਫੇਰਾ ਹੋਇਆ ਹੈ ।

ਡਾਕੂ ਅਗਵਾ ਕਰਕੇ ਲੈ ਗਏ ਰੌਸ਼ਨੀਆਂ,
ਹਰ ਪਾਸੇ ਹੀ ਘੁੱਪ ਹਨੇਰਾ ਹੋਇਆ ਹੈ ।

ਸੱਚ ਨੂੰ ਆਖੇ ਸੱਚ ਤੇ ਝੂਠ ਨੂੰ ਝੂਠ ਕਹੇ,
ਕਿਸ ਦਾ ਏਨਾ ਵੱਡਾ ਜੇਰਾ ਹੋਇਆ ਹੈ ।

ਮਿੱਤਰ ਪਿਆਰੇ ਇਸ ਤੋਂ ਵਧ ਕੇ ਫਸਲੀ ਨੇ,
ਐਵੇਂ ਹੀ ਬਦਨਾਮ ਬਟੇਰਾ ਹੋਇਆ ਹੈ ।

ਇਸ ਖੇਤਰ ਦੀ ਮਰਿਆਦਾ ਵੀ ਵਿਗੜ ਗਈ,
ਐਰਾ ਗ਼ੈਰਾ ਚੋਰ ਲੁਟੇਰਾ ਹੋਇਆ ਹੈ ।

ਗ਼ਜ਼ਲ ਅਜੇ ਤਾਂ ਸੀਮਤ ਹੈ ਪੰਜਾਬੀ ਦੀ,
ਦੇਖਣ ਨੂੰ ਵਿਸਥਾਰ ਬਥੇਰਾ ਹੋਇਆ ਹੈ ।



ਕਿਹੜਾ ਹੈ ਉਹ ਜਿਸਨੂੰ ਨੂੰ ਗ਼ਮ ਤੋਂ ਰਾਹਤ ਹੈ ।
ਜਿਸ ਨੂੰ ਦੇਖੋ ਬੇਚੈਨੀ ਦੀ ਮੂਰਤ ਹੈ ।

ਕੌਣ ਹੈ ਜਿਹੜਾ ਅੰਦਰੋਂ ਬਾਹਰੋਂ ਸਾਬਤ ਹੈ ।
ਹਰ ਸੂਰਤ ਹੀ ਅਜ ਮੁਰਝਾਈ ਸੂਰਤ ਹੈ ।

ਖ਼ੁਦਗ਼ਰਜ਼ਾਂ ਬੇਦਰਦਾਂ ਦੀ ਇਸ ਬਸਤੀ ਵਿਚ
ਰਸਮ ਨਿਭਾ ਦੇਣਾ ਵੀ ਇਕ ਗ਼ਨੀਮਤ ਹੈ ।

ਬੇਈਮਾਨੀ ਝੂਠ ਮੱਕਾਰੀ ਸਭ ਕੁਛ ਹੈ
ਗੁੰਮ ਹੈ ਵਸਤੂ ਜਿਸਦੀ ਸਖਤ ਜ਼ਰੂਰਤ ਹੈ ।

ਹੁਣ ਤਾਂ ਸਾਰੇ ਹੀ ਇਸ ਗੱਲ ਨੂੰ ਮੰਨਦੇ ਨੇ
ਪੈਸਾ ਹੈ ਤਾਂ ਬੰਦੇ ਦੀ ਵੀ ਕੀਮਤ ਹੈ ।

ਅੱਜ ਮੰਡੀ ਵਿਚ ਦੋਹਾਂ ਦਾ ਹੀ ਭਾਅ ਡਿਗਿਆ
ਨਾ ਬੰਦੇ ਦੀ ਨਾ ਪੈਸੇ ਦੀ ਕੀਮਤ ਹੈ ।

ਉਂਞ ਤਾਂ ਬੰਦੇ ਵਿਚ ਸੈਆਂ ਹੀ ਕਮੀਆਂ ਨੇ
ਐਪਰ ਦਿਲ ਦੀ ਗੁਰਬਤ ਵੱਡੀ ਲਾਅਨਤ ਹੈ ।

ਜੇ ਖੁੱਦਾਰੀ ਹੈ ਤਾਂ ਬੰਦਾ ਬੰਦਾ ਹੈ
ਇਹ ਮੇਰਾ ਅਨੁਭਵ ਹੈ ਇਹ ਮੇਰਾ ਮੱਤ ਹੈ ।

# ਸਨਖਤਰੇ ਦੀ ਈਦ

**—ਆਤਮਾ ਸਿੰਘ ਸਨਖਤ੍ਰਵੀ**

ਸੰਤ ਜੀ ਅਜ ਈਦਗਾਹ ਤੇ ਈਦ ਦੀ ਨਮਾਜ਼ ਪੜ੍ਹਨ ਵਾਸਤੇ ੨-੩ ਹਜ਼ਾਰ ਮੁਸਲਮਾਨ ਇਕਠੇ ਹੋ ਕੇ ਗਏ ਹੋਏ ਸਨ, ਤੁਸੀਂ ਇਕਲੇ ਉਥੇ ਨਿਡਰ ਹੋ ਕੇ ਕਿਵੇਂ ਗਏ ਸੀ ?

ਸਨਖਤਰੇ ਸਾਡੇ ਡੇਰੇ ਦੇ ਨਜ਼ਦੀਕ ਜਾਮਾ ਮਸਜਿਦ ਦੇ ਬਹੁਤ ਈਮਾਨਦਾਰ ਤੇ ਸੁਲਹ ਕੁਲ ਮੌਲਵੀ ਜਨਾਬ ਮੁਹੰਮਦ ਸ਼ਫੀ ਨੇ, ਜਦੋਂ ਕਿ ਉਪ ਆਪ ਤਸਬੀ ਫੇਰ ਰਿਹਾ ਸੀ, ਮੈਨੂੰ ਸ਼ਹਿਰ ਵਲ ਤੁਰੇ ਜਾਂਦੇ ਨੂੰ ਪਾਸ ਬੁਲਾ ਕੇ ਬੜੀ ਹੈਰਾਨਗੀ ਪਰ ਠਰੰਮੇ ਨਾਲ ਪੁਛਿਆ ।

ਮੈਂ ਆਖਿਆ ! ਮੌਲਵੀ ਜੀ ਕਿ ਈਦਗਾਹ ਤੇ ਜਾ ਕੇ ਆਪਣੀ ਇਕ ਡਿਊਟੀ ਨਿਭਾ ਰਿਹਾ ਸਾਂ ।

ਉਹ ਡਿਊਟੀ ਕੀ ਸੀ ? ਮੈਨੂੰ ਵੀ ਦਸੋ ।

ਮੌਲਵੀ ਜੀ ਨੇ ਫਿਰ ਪੁਛਿਆ ।

ਜਨਾਬ ! ਡਿਊਟੀ ਕੋਈ ਖਾਸ ਵੀ ਨਹੀਂ ਸੀ ਪਰ ਮੇਰੇ ਵਾਸਤੇ ਬਹੁਤ ਵਡੀ ਜ਼ੁਮੇਵਾਰੀ ਨਿਬਾਹੁਣ ਵਾਲੀ ਡਿਊਟੀ ਸੀ ।

ਮੈਂ ਮੌਲਵੀ ਸਾਹਿਬ ਨੂੰ ਹਸਦਿਆਂ ਹਸਦਿਆਂ ਜਵਾਬ ਦਿਤਾ ।

ਆਖਰ ਕੁਝ ਦਸੋਗੇ ਵੀ ਕਿ ਇਸੇ ਤਰ੍ਹਾਂ ਬੁਕਲ ਵਿਚ ਰੋੜੀ ਭੰਨਦੇ ਰਹੋਗੇ ? ਮੌਲਵੀ ਜੀ ਨੇ ਵੀ ਮੁਸਕਰਾਦਿਆਂ ਹੋਇਆਂ ਫਿਰ ਪੁਛ ਕੀਤੀ ।

ਮੌਲਵੀ ਜੀ ਲਉ ਸੁਣੋ, ਮੈਂ ਦਸਿਆ

"ਕਲ ਦੁਪਹਿਰ ਵੇਲੇ ਆਪਣੇ ਕਿਸੇ ਵਿਹਾਰ ਵਾਸਤੇ ਮੈਂ ਵੀਰੋਕੇ ਵਿਣੰਗੀ (ਈਦਗਾਹ ਤੋਂ ਇਕ ਮੀਲ ਦੂਰੀ ਤੇ) ਗਿਆ, ਤਾਂ ਉਥੇ ਪਿੰਡ ਦੇ ਨੌਜਵਾਨ ਸਿਖ ਨਿਹੰਗੀ ਬਾਣੇ ਵਿਚ ਬੈਠੇ ਗਲਾਂ ਕਰ ਰਹੇ ਸਨ, ਕਿ ਕਲ ਨੂੰ ਮੁਸਲ-ਮਾਨਾਂ ਦੀ ਈਦ ਹੈ, ਉਹਨਾਂ ਈਦਗਾਹ ਤੇ ਈਦ ਪੜ੍ਹਨ ਆਉਣਾ ਹੈ, ਸ਼ਾਇਦ ਉਹ ਕੋਈ ਐਸੀ ਵੈਸੀ ਗਲ ਕਰ ਦੇਣ ਇਸ ਵਾਸਤੇ ਸਾਨੂੰ ਵੀ ਤਿਆਰ ਰਹਿਣਾ ਚਾਹੀਦਾ ਹੈ ।

ਮੌਲਵੀ ਜੀ ਮੈਂ ਉਨ੍ਹਾਂ ਦੀਆਂ ਸਾਰੀਆਂ ਜੋਸ਼ੀਲੀਆਂ ਗਲਾਂ ਸੁਣ ਕੇ ਬਗੈਰ ਕਿਸੇ ਦੇ ਪੁਛਣ ਤੇ ਆਪਣੇ ਆਪ ਹੀ ਉਹਨਾਂ ਸਿਖਾਂ ਨੂੰ ਬੜੇ ਪ੍ਰੇਮ ਨਾਲ ਸਮਝਾਇਆ ਕਿ ਕਲ ਨੂੰ ਈਦਗਾਹ ਤੇ ਕੋਈ ਐਸੀ ਵੈਸੀ ਭੜਕਾਊ ਗਲ ਨਹੀਂ ਹੋਵੇਗੀ, ਇਹ ਜ਼ੁਮੇਂਵਾਰੀ ਮੈਂ ਲੈਂਦਾ ਹਾਂ । ਪਰ ਤੁਸਾਂ ਕਾਹਲੀ ਨਾਲ ਕੋਈ ਕਦਮ ਨਹੀਂ ਪੁਟਣਾ । ਹਰਨਾਮ ਸਿੰਘ ਨਿਹੰਗ ਕਹਿਣ ਲਗਾ ਜੇ ਭੜਕੇ ਹੋਏ ਮੁਸਲਮਾਨਾਂ ਦੀ ਜ਼ੁਮੇਵਾਰੀ ਮਹੰਤ ਆਤਮਾ ਸਿੰਘ ਲੈਂਦਾ ਹੈ ਤਾਂ ਆਪਣੇ ਸਾਥੀਆਂ ਦੀ ਜ਼ੁਮੇਵਾਰੀ ਮੈਂ ਚੁਕਦਾ ਹਾਂ ।

ਪਰ ਵੇਖਣਾ ਮਹੰਤ ਜੀ ਸਾਡੇ ਨਾਲ ਧੋਖਾ ਨਾ ਹੋ ਜਾਵੇ ।

ਮੈਂ ਉਹਨਾਂ ਨੂੰ ਪੂਰੀ ਤਸੱਲੀ ਦੇ ਕੇ ਆਇਆ ਹੋਇਆ ਸਾਂ, ਜਿਸ ਵਾਸਤੇ ਕਲ ਮੈਂ ਤੁਹਾਡੀ ਈਦ ਵਿਚ ਬੇਖੌਫ ਸ਼ਾਮਲ ਹੋ ਕੇ ਬੈਠਾ ਰਿਹਾ । ਮੇਰੀ ਗਲ ਸੁਣਕੇ ਮੌਲਵੀ ਮੁਹੰਮਦ ਸ਼ਫੀ ਨੇ ਮੈਨੂੰ ਜੱਫੀ ਵਿਚ ਲੈ ਲਿਆ ਤੇ ਕਹਿਣ ਲਗਾ, ਸੰਤ ਜੀ ਮੈਨੂੰ ਤੁਸਾਂ ਪਹਿਲਾਂ ਕਿਉਂ ਨਾ ਦਸਿਆ ? ਮੈਂ ਆਖਿਆ ਮੌਲਵੀ ਜੀ ਮੈਨੂੰ ਤੁਹਾਡੇ ਤੇ ਕੋਈ ਐਸਾ ਵੈਸਾ ਸ਼ਕ ਹੁੰਦਾ ਜਾਂ ਵਿਸ਼ਵਾਸ ਨਾ ਹੁੰਦਾ, ਤਾਂ ਹੀ ਤੁਹਾਨੂੰ ਦਸਦਾ ।

ਸੰਤ ਜੀ ਜੇ ਤੁਹਾਡੇ ਵਰਗੇ ਆਦਮੀ ਹੋਣ ਤਾਂ ਸਾਡਾ ਇਲਾਕਾ ਬਿਲਕੁਲ ਅਮਨ ਅਮਾਨ ਨਾਲ ਰਹਿ ਸਕਦਾ ਹੈ ।...

ਉਪ੍ਰੋਕਤ ਮੇਰਾ ਤੇ ਮੌਲਵੀ ਮੁਹੰਮਦ ਸ਼ਫੀ ਦਾ ਵਾਰਤਾਲਾਪ ੪-੫ ਅਗਸਤ ਸੰਨ ੧੯੪੭ ਦਾ ਹੈ । ਉਹਨਾਂ ਦਿਨਾਂ ਵਿਚ ਹਿੰਦੂ ਮੁਸਲਮਾਨ ਤੇ ਸਿੱਖਾਂ ਵਿਚ ਫਿਰਕੂ ਭਾਵਨਾਵਾਂ ਦੀ ਹਨੇਰੀ ਪੂਰੇ ਜੋਬਨ ਵਿਚ ਵਗ ਰਹੀ ਸੀ । ਹਰ ਹਿੰਦੂ ਮੁਸਲਮਾਨ ਤੇ ਸਿੱਖ ਇਕ ਦੂਸਰੇ ਪਾਸ ਬੈਠਣ ਉਠਣ ਜਾਂ ਗੱਲਬਾਤ ਕਰਨ ਨੂੰ ਮੌਤ ਨਾਲ ਸਾਂਝ ਪਾਉਣੀ ਸਮਝਦਾ ਸੀ । ਏਹੋ ਜਿਹੇ ਖਤਰਨਾਕ ਹਾਲਾਤ ਸਮੇਂ ਵੀ ਪਤਾ ਨਹੀਂ ਕਿਉਂ ਮੈਂ ਬਿਲਕੁਲ ਬੇਖ਼ੌਫ਼ 'ਨਿਰਭਉ ਨਿਰਵੈਰ' ਦੇ ਖੁਲ੍ਹੇ ਮੈਦਾਨ ਵਿਚ ਸਾਰੇ ਫਿਰਕੂਆਂ ਸਾਰੇ ਧਰਮਾਂ ਦੇ ਖਾਸ ਤੇ ਆਮ ਲੋਕਾਂ ਨਾਲ ਹੀ ਸੰਪਰਕ ਰਖਦਾ । ਇਸ ਵਜ੍ਹਾ ਕਰਕੇ ਹੀ ਸਾਰੇ ਵਖ ਵਖ ਧਰਮਾਂ ਵਾਲੇ ਵੀ ਮੇਰੇ ਨਾਲ ਮਨ, ਬਚ, ਕਰਮ ਕਰਕੇ ਮੇਲ-ਮਿਲਾਪ ਰਖਿਆ ਕਰਦੇ । ਨਾਮਧਾਰੀ ਤੇ ਕਾਂਗਰਸੀ ਮੈਂ ਹਾਂ ਹੀ ਸਾਂ । ਜਦੋਂ ਵੀ ਕਿਧਰੇ ਸਨਖਤਰੇ ਕੋਈ ਫਿਰਕੂਪੁਣੇ ਨਾਲ ਕਿਸੇ ਆਦਮੀ ਨੂੰ ਕੋਈ ਤਕਲੀਫ ਹੁੰਦੀ, ਮੈਂ ਉਸੇ ਵਕਤ ਉਸ ਦੇ ਘਰ ਜਾਕੇ ਉਸਨੂੰ ਹੌਸਲਾ ਦਿੰਦਾ ।

ਈਦ ਵਾਲੇ ਦਿਨ ਜਦ ਆਪਣੇ ਪਿੰਡ, ਵੀਰੋਕੇ ਵਿਣਗਾਂ ਵਾਲਿਆਂ ਦੀ ਗੱਲ ਸੁਣਕੇ ਉਨ੍ਹਾਂ ਪਾਸ ਈਦ ਪੜ੍ਹਨ ਆਉਣ ਵਾਲੇ ਮੁਸਲਮਾਨਾਂ ਦੀ ਜ਼ੁਮੇਂਵਾਰੀ ਚੁੱਕ ਲਈ, ਤਾਂ ਈਦ ਵਾਲੇ ਦਿਨ ਮੈਂ ਡੇਰੇ ਦੇ ਪਸ਼ੂ ਗਊਆਂ ਮੱਝਾਂ ਚਾਰਨ ਦੇ ਬਹਾਨੇ ਆਪਣੀ ਜ਼ਮੀਨ ਵਾਲੇ ਭੱਠੇ ਵਲ ਜੋ

ਈਦਗਾਹ ਦੇ ਬਿਲਕੁਲ ਨਾਲ ਹੀ ਸੀ, ਲੈ ਆਇਆ, ਅਰ ਪਸ਼ੂਆਂ ਨੂੰ ਬੰਜਰ ਵਿਚ ਚੁਗਣ ਲਾਕੇ ਆਪ ਭੱਠੇ ਉਤੇ ਈਦਗਾਹ ਵਲ ਧਿਆਨ ਕਰਕੇ ਬੈਠ ਗਿਆ। ਇਹਰਾਂ ਨੂੰ ਸਨਖਤਰੇ ਕਸਬੇ ਵਲੋਂ ਦੋ ਢਾਈ ਹਜ਼ਾਰ ਮੁਸਲਮਾਨ ਜਲੂਸ ਦੇ ਰੂਪ ਵਿਚ ਢੋਲ ਵਜਾਉਂਦੇ ਆ ਗਏ ਅਰ ਜਲੂਸ ਦੀ ਸੁਰੱਖਿਆ ਵਾਸਤੇ ਸਾਡੇ ਨੇੜੇ ਦੇ ਮਹੱਲੇ ਵਾਲੇ ਨੌਜਵਾਨ ਕਸਾਈ ਲੋਹੇ ਦੀਆਂ ਸੰਜੋਆਂ ਪਾਈ ਹੱਥ ਵਿਚ ਬਰਛੀਆਂ ਫੜੀ ਆ ਰਹੇ ਸਨ। ਈਦਗਾਹ ਪਹੁੰਚਕੇ ਜਿਥੇ ਸਭ ਮੁਸਲਮਾਨ ਨਿਮਾਜ਼ ਪੜ੍ਹਨ ਲਗ ਪਏ, ਉਥੇ ਸੰਗੀਨਾਂ ਵਾਲੇ ਚਾਰ-ਚੁਫੇਰੇ ਤਿਆਰ-ਬਰ-ਤਿਆਰ ਹੋ ਕੇ ਖੜ੍ਹੇ ਹੋ ਗਏ। ੧੦-੧੫ ਮਿੰਤ ਤਕ ਨਿਮਾਜ਼ ਪੜ੍ਹ ਕੇ ਜਦ ਸਾਰੇ ਨਿਮਾਜ਼ੀ ਲਾਈਨਾਂ ਵਿਚ ਬੈਠ ਗਏ ਤਾਂ ਮੌਲਵੀ ਮੁਹੰਮਦ ਸ਼ਫੀ ਮਹਿਰਾਬ ਵਲ ਖਲੋ ਕੇ ਈਦ ਸਬੰਧੀ ਵਾਅਦ ਕਰਨ ਲਗੇ। ਤਾਂ ਭੱਠੇ ਤੋਂ ਉਠ ਕੇ ਮੈਂ ਵੀ ਮੌਲਵੀ ਸਾਹਿਬ ਵਲ ਮੂੰਹ ਕਰਕੇ ਸੰਗੀਨਾਂ ਵਾਲਿਆਂ ਤੋਂ ਕੁਝ ਹਟਵਾਂ ਹੋ ਕੇ ਬੈਠ ਗਿਆ। ਕੁਦਰਤੀ ਮੌਲਵੀ ਜੀ ਨੇ ਵੀ ਮੈਨੂੰ ਵੇਖ ਲਿਆ, ਤੇ ਉਸ ਨੇ ਇਕ ਸੰਗੀਨਕਾਰੀ ਨੂੰ ਸੱਦ ਕੇ ਆਖਿਆ ਕਿ ਸੰਤਾਂ ਨੂੰ ਨੇੜੇ ਲਿਆਕੇ ਬੈਠਾਲ ਦਿਓ। ਇਸ ਤਰ੍ਹਾਂ ਮੈਂ ਆਕੇ ਉਹਨਾਂ ਸਰੋਤਿਆਂ ਨਾਲ ਬੈਠ ਗਿਆ।

ਧਾਰਮਿਕ ਵਾਅਦ ਮੌਲਵੀ ਜੀ ਨੇ ੧੫-੨੦ ਮਿੰਟ ਕਰਕੇ ਸਭ ਨਿਮਾਜ਼ੀਆਂ ਨੂੰ ਸੰਬੋਧਨ ਕਰਕੇ ਆਖਿਆ ਕਿ ਸਮਾਂ ਬੜਾ ਖਤਰਨਾਕ ਜਾ ਰਿਹਾ ਹੈ ਪਰ ਤੁਸਾਂ ਇਲਾਕੇ ਦੇ ਪਿੰਡਾਂ ਵਿਚ ਸਾਰੇ ਭਰਾਵਾਂ ਨਾਲ ਮਿਲ ਜੁਲ ਕੇ ਅਗੇ ਦੀ ਦੀ ਤਰ੍ਹਾਂ ਹੀ ਬਿਲਕੁਲ ਆਰਾਮ ਨਾਲ ਰਹਿਣਾ ਹੈ। ਅਵਲ ਤਾਂ ਕੋਈ ਮਾੜੀ ਗਲ ਹੋਣੀ ਹੀ ਨਹੀਂ ਪਰ ਜੇ ਕੋਈ ਐਸੀ ਵੈਸੀ ਗਲ ਹੋਵੇ ਤਾਂ ਮੈਨੂੰ ਆ ਕੇ ਦਸੋ। ਕਿਸੇ ਭਰਾ ਨਾਲ ਕੋਈ ਝਗੜਾ ਨਹੀਂ ਕਰਨਾ। ਹੁਣ ਏਥੋਂ ਉਠ ਕੇ ਕੋਈ ਮਜ਼ਬੀ ਨਾਅਰਾ ਨਹੀਂ ਲਾਉਣਾ ਤੇ ਨਾ ਜਲੂਸ ਦੀ ਸ਼ਕਲ ਵਿਚ ਵਾਪਸ ਹੀ ਜਾਣਾ ਹੈ। ਸਭ ਲੋਕ ਫਾਤਿਆ ਪੜ੍ਹਦੇ ਆਪੋ ਆਪਣੇ ਪਿੰਡਾਂ ਤੇ ਘਰਾਂ ਨੂੰ ਜਾਓ। ਤੇ ਏਸੇ ਤਰ੍ਹਾਂ ਜਦ ਸਾਰੇ ਨਮਾਜ਼ੀ ਚੁਪ ਕੀਤੇ ਵਾਪਸ ਪਰਤ ਗਏ ਤਾਂ ਮੈਂ ਵੀ ਪਸ਼ੂ ਲੈ ਕੇ ਡੇਰੇ ਆ ਗਿਆ ਤੇ ਪ੍ਰਸ਼ਾਦਾ ਛਕ ਕੇ ਕਿਸੇ ਕੰਮ ਬਜ਼ਾਰ ਨੂੰ ਜਾਣ ਵਾਸਤੇ ਜਾਮਾ ਮਸਜਿਦ ਦੇ ਕੋਲੋਂ ਲੰਘਣ ਲਗਾ ਤਾਂ ਮੌਲਵੀ ਮੁਹੰਮਦ ਸ਼ਫੀ ਨੇ ਮੈਨੂੰ ਆਵਾਜ਼ ਦੇ ਕੇ ਪਾਸ ਬੁਲਾਇਆ ਜਿਸ ਨਾਲ ਉਪ੍ਰੋਕਤ ਲਿਖਿਆ ਸਾਡਾ ਸਦਭਾਵਨਾ ਤੇ ਪਿਆਰ ਭਰਿਆ ਵਾਰਤਾਲਾਪ ਹੋਇਆ।

ਫਲਸਰੂਪ ਈਦ ਦੇ ਦਿਨ ਪੈਦਾ ਹੋਣ ਵਾਲਾ ਫਿਰਕੂ ਵਾਤਾਵਰਨ ਸੁਖ ਸ਼ਾਂਤੀ ਦੇ ਰੂਪ ਵਿਚ ਬਦਲ ਗਿਆ।

# ਅੱਧੀ ਰਾਤ ਨੂੰ

—ਸੁਰਜੀਤ ਖ਼ੁਰਸ਼ੀਦੀ

ਅੱਧੀ ਰਾਤ ਦੇ ਸਮੇਂ ਇਹ
ਕਿਧਰ ਚੁੱਪ ਦੀਆਂ ਸ਼ਹਿਨਾਈਆਂ ਨੇ ਵਜ ਰਹੀਆਂ ?
ਮਰ ਚੁਕੇ ਵਿਸਰ ਚੁੱਕੇ, ਮਾਰੇ ਜਾ ਚੁੱਕੇ
ਅਰਮਾਨਾਂ ਦੀਆਂ ਲਾੜੀਆਂ ਨੇ ਸਜ ਰਹੀਆਂ ?
ਇਹ ਕੇਹੜੀ ਅਵਸਥਾ ਹੈ ਮਨਾਂ ?
ਕਿਉਂ ਤਾਰੇ ਨੇ ਕਲੋਲਾਂ ਕਰ ਰਹੇ ?
ਹੋਂ ਅਤੇ ਅਣਹੋਂਦ ਨੇ ਆਪੋ ਵਿਚ
ਚੋਹਲਾਂ ਹਨ ਕਰ ਰਹੇ।
ਸਾਰੀ ਸ੍ਰਿਸ਼ਟੀ ਹੀ ਮੇਰੀ ਹੋਂ ਦੀ
ਰਿਣੀ ਹੈ ਇਸ ਸਮੇਂ।
ਜਿਧਰ ਦੇਖਦਾ ਹਾਂ, ਮੈਂ ਹੀ ਮੈਂ ਹਾਂ।
ਚੁੱਪ ਦੀ ਸ਼ਹਿਨਾਈ ਹੈ ਵੱਜ ਰਹੀ।
ਅਤੇ ਮੈਂ, ਮਸਤ, ਮਤਵਾਲਾ,
ਸਾਰੀ ਫ਼ਿਜ਼। ਬਣੀ ਹੋਈ ਹੈ ਮੱਧੁ-ਸ਼ਾਲਾ,
ਕੀ ਸਤਿ ਹੈ, ਕੀ ਅੱਸਤ ਹੈ ?
ਇਹੋ ਸੋਚਾਂ ਖਲਾ।
ਅੱਖਾਂ ਮੀਚ ਲਵਾਂ ਤਾਂ
ਸਭ ਸ਼ੂਨਿਯ ਹੀ ਸ਼ੂਨਿਯ ਜਾਪੇ
ਖੋਲ੍ਹ ਲਵਾਂ ਤਾਂ ਮਧੂ-ਸ਼ਾਲਾ ਜਾਪੇ।
ਇਹ ਅਦਭੁਤ ਅਵਸਥਾ ਹੈ ਕਾਲ ਦੀ
ਸੁਧ ਬੁਧ ਕਾਈ ਨਾ ਆਪਣੇ ਹਾਲ ਦੀ
ਹਾਂ, ਮੈਂ ਹੀ ਲਾੜਾ ਹਾਂ
ਸ੍ਰਿਸ਼ਟੀ ਦੀ ਲਾੜੀ ਦਾ
ਖੰਡ ਅਤੇ ਬਹਿਮੰਡ ਸਾਰੇ ਬਰਾਤੀ ਹਨ।
ਜੋ ਕਰ ਰਹੇ ਪਰਕਰਮਾ ਮੇਰੀ,
ਇਹੋ ਸਤਿ ਹੈ।
ਅਮਰ ਹਨ "ਇਹ ਸ਼ਬਦ", ਇਹ ਸੋਚ।
ਮੈਂ ਹੋਵਾਂ, ਨਾ ਹੋਵਾਂ।
ਇਹ ਕਾਇਮ ਰਹੇਗੀ।
ਇਹ ਲਾੜੀ ਸਦਾ ਮਾਣੇਗੀ ਸੁਹਾਗ।
ਵੱਜੀਆਂ ਰਹਿਣਗੀਆਂ ਸ਼ਹਿਨਾਈਆਂ
ਸਜਦੀਆਂ ਰਹਿਣਗੀਆਂ,
ਅਰਮਾਨਾਂ ਦੀਆਂ ਲਾੜੀਆਂ।

## ਗੱਲਾਂ ਵਿਚੋਂ ਗੱਲ

□ ਹਰਭਜਨ ਸਿੰਘ ਬਾਜਵਾ

ਇਹ ਨਾਮਧਾਰੀ ਮਿਤਰ ਅਗੇ ਵੀ ਕਈ ਵਾਰੀ ਮੇਰੇ ਘਰ ਆਉਂਦੇ ਰਹਿੰਦੇ ਸਨ ਤੇ ਕਦੀ ਵੀ ਇਸ ਤਰ੍ਹਾਂ ਦੀਆਂ ਗਲਾਂ ਨਹੀਂ ਸਨ ਪੁਛੀਆਂ। ਜਦੋਂ ਦਾ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਵਾਲਾ ਕਲੰਡਰ ਆਪਣੇ ਲਾਇਆ ਏ। ਇਹ ਹੀ ਮੇਰੇ ਮਿਤਰ ਮੇਰੇ ਕੋਲੋਂ ਬਹੁਤ ਗਲਾਂ ਪੁਛਦੇ ਹਨ। "ਬਾਜਵਾ ਜੀ, ਇਹ ਕਲੰਡਰ ਸਤਿਗੁਰਾਂ ਦਾ ਤੁਸਾਂ ਟੰਗਿਆ ਹੋਇਆ ਏ। ਅੱਜ ਕੱਲ ਸਤਿਗੁਰਾਂ ਨੂੰ 'ਗੁਰੂ' ਤੇ ਨਹੀਂ ਧਾਰ ਲਿਆ ?"

"ਮੈਂ ਸਤਿਗੁਰਾਂ ਦਾ ਉਪਾਸ਼ਿਕ ਹਾਂ, ਮੈਂ ਉਹਨਾਂ ਦਾ ਪ੍ਰਸੰਸਿਕ ਹਾਂ, ਮੈਂ ਉਹਨਾਂ ਦਾ ਕਦਰਦਾਨ ਹਾਂ ਤੇ ਉਹਨਾਂ ਦਾ ਸਤਿਕਾਰ ਮਾਣ ਕਰਦਾ ਹਾਂ ਤੇ ਉਹਨਾਂ ਨੂੰ ਪਿਆਰ ਵੀ ਕਰਦਾ ਹਾਂ। ਇਸ ਲਈ ਕਿ ਜਿਸਨੂੰ ਪਿਆਰ ਕੀਤਾ ਜਾਵੇ ਉਸ ਦੀਆਂ ਸਾਰੀਆਂ ਚੀਜ਼ਾਂ ਨੂੰ ਪਿਆਰ ਕੀਤਾ ਜਾਂਦਾ ਏ। ਉਹਨਾਂ ਦੀ ਤਸਵੀਰ ਘਰ ਵਿਚ ਰੱਖ ਲਈ ਜਾਵੇ ਤਾਂ ਕੋਈ ਪਾਪ ਤੇ ਨਹੀਂ।"

"ਅਸੀਂ ਕਦੋਂ ਇਹ ਗੱਲ ਆਖੀ ਏ ਕਿ ਸਤਿਗੁਰਾਂ ਦੀ ਤਸਵੀਰ ਰਖਣਾ ਪਾਪ ਏ। ਅਸੀਂ ਤਾਂ ਉਸ ਤਰ੍ਹਾਂ ਹੀ ਪੁਛਿਆ ਸੀ। ਕਿਉਂਕਿ ਤੂੰ ਕਿਸੇ ਸਾਧੂ ਸੰਤ ਦੀ ਤਸਵੀਰ ਘਰ ਵਿਚ ਕੀ ਦੁਕਾਨ ਤੇ ਵੀ ਨਹੀਂ ਰਖਦਾ। ਅਸੀਂ ਤਾਂ ਇਸ ਕਰਕੇ ਪੁਛਿਆ। ਮੂਰਤਾਂ ਨੂੰ ਕਦੋਂ ਤੋਂ ਪੂਜਨਾ ਸ਼ੁਰੂ ਕਰ ਦਿਤਾ ਏ ?"

"ਮੈਂ ਪਹਿਲਾਂ ਵੀ ਤੁਹਾਨੂੰ ਦਸ ਦਿਤਾ ਏ। ਸਤਿਗੁਰੂ ਜੀ ਮੈਨੂੰ ਸੋਹਣੇ ਲਗਦੇ ਨੇ ਇਸ ਕਰਕੇ ਉਹਨਾਂ ਦੀ ਹਰ ਚੀਜ਼ ਮੈਨੂੰ ਸੋਹਣੀ ਲਗਦੀ ਏ। ਮੈਂ ਕਿਹੜਾ ਮਾਲਾ ਫੇਰਦਾ ਹਾਂ। ਬਹੁਤ ਸਾਲ ਪਹਿਲਾਂ ਸਤਿਗੁਰਾਂ ਪਿਆਰ ਨਾਲ ਮੈਨੂੰ ਮਾਲਾ ਦੇ ਦਿਤੀ। ਮੈਂ ਸਿਰ ਮੱਥੇ ਸਵੀਕਾਰ ਕਰ ਲਈ ਤੇ ਅਜੇ ਤਕ ਉਹ ਮਾਲਾ ਸਾਹਮਣੇ ਕਿਲੀ ਨਾਲ ਟੰਗੀ ਹੋਈ ਏ। ਜਦੋਂ ਉਸ ਮਾਲਾ ਨੂੰ ਵੇਖਦਾ ਹਾਂ ਤਾਂ ਸਤਿਗੁਰਾਂ ਦੀ ਯਾਦ ਆ ਜਾਂਦੀ ਏ। ਤੇ ਫੇਰ ਰੱਬ ਦਾ ਨਾਂ ਲੈਣ ਨੂੰ ਦਿਲ ਕਰਦਾ ਏ। ਆਹ ਵੇਖੋ ਮੈਂ ਲਕੜ ਦੀਆਂ ਖੜਾਵਾਂ ਲਿਆਂਦੀਆਂ ਹੋਈਆਂ ਹਨ। ਇਹ ਮੈਂ ਆਪ ਖਰੀਦ ਕੇ ਭੈਣੀ ਸਾਹਿਬ ਤੋਂ ਲਈਆਂ ਸਨ। ਜਦੋਂ ਮੈਂ ਇਹਨਾਂ ਖੜਾਵਾਂ ਨੂੰ ਵਰਤਦਾ ਹਾਂ ਤਾਂ ਫੇਰ ਮੈਨੂੰ ਭੈਣੀ ਸਾਹਿਬ ਦੀ ਯਾਦ ਆਉਂਦੀ ਏ। ਉਸੇ ਯਾਦ ਵਿਚ ਸਤਿਗੁਰੂ ਜੀ ਵੀ ਯਾਦ ਆ ਜਾਂਦੇ ਹਨ ਤੇ ਸਤਿਗੁਰਾਂ ਨੂੰ ਫੇਰ ਯਾਦ ਕਰ ਲਈ ਦਾ ਏ। ਇਸ ਕਰਕੇ ਕੁਛ ਚੀਜ਼ਾਂ ਨਾਲ ਉਹਨਾਂ ਮਹਾਨ ਮਨੁਖਾਂ ਦੀਆਂ ਯਾਦਾਂ ਜੁੜੀਆਂ ਹੁੰਦੀਆਂ ਹਨ। ਉਹਨਾਂ ਚੀਜ਼ਾਂ ਤੋਂ ਅਸੀਂ ਤੇਜ਼ ਪ੍ਰਭਾਵਤ ਹੋ ਕੇ ਉਹਨਾਂ ਮਹਾਨ ਮਨੁਖਾਂ ਨਾਲ ਜੁੜੇ ਰਹਿੰਦੇ ਹਾਂ ਤੇ ਉਹਨਾਂ ਦਾ ਸਤਿਕਾਰ ਮਾਣ ਕਰਦੇ ਰਹਿੰਦੇ ਹਾਂ।"

"ਮੈਂ ਤੁਹਾਡੇ ਕੋਲੋਂ ਪੁਛਦਾ ਹਾਂ। ਸਤਿਗੁਰੂ ਜੀ ਨੂੰ ਗੁਰੂ ਮੰਨਦੇ ਹੋ ਨਾ। ਤੁਸਾਂ ਉਹਨਾਂ ਦਾ ਕਲੰਡਰ ਆਪਣੇ ਘਰ ਕਿਉਂ ਨਹੀਂ ਲਾਇਆ ?

"ਚਲ ਯਾਰ ਚਲੀਏ। ਬਾਜਵਾ ਹੁਣ ਮੇਹਣੇ ਮਾਰਨ ਲਗ ਪਿਆ ਏ। ਘੜੀ ਕੁ ਨੂੰ ਹੋਰ ਗਲਾਂ ਪੁਛੇਗਾ। ਉਠ ਫੇਰ ਚਲੀਏ।"

## ਗ਼ ਜ਼ ਲ

ਮੁਬਾਰਕ ਨੇ ਜੋ ਯਾਰ ਤਕ ਰਵਾਂ ਰਵੀਂ ਪੁਜੇ
ਅਸੀਂ ਤਾਂ ਕਦਮ ਕਦਮ ਥਿੜਕ ਪੈਰ ਪੈਰ ਤਿਲਕੇ।

ਤਸੱਵਰ ਯਾਰ ਦਾ ਆਇਆ ਕਿ ਹੰਝੂਆਂ ਦੀ ਸ਼ਾਮਤ ਆਈ
ਕੀ ਬਣੇਗਾ ਮਨਾਂ ਯਾਰ ਨੂੰ ਸਾਮਣੇ ਮਿਲਕੇ।

ਇਸ਼ਕ ਦੇ ਵੇਲਨੇ ਪੀੜਿਆ ਜੋ ਭੀ ਗਿਆ
ਹੋ ਗਿਆ ਚੂਰਾ ਭਾਲਿਆਂ ਭੀ ਨਹੀਂ ਲਭਦੇ ਛਿਲਕੇ।

ਯਾਰ ਦੇ ਦਰ ਤੇ ਬੈਠਿਆਂ ਮੁਦਤਾਂ ਹੋਈਆਂ
ਚੋਲੀ ਦਾਮਨ ਦਾ ਸਾਥ ਹੋ ਗਿਆ ਸਿਲਕੇ।

ਰਜ਼ਾ 'ਚ ਰਹੀਏ ਜਿਵੇਂ ਚਾਹੇ ਤਿਵੇਂ ਰਹੀਏ
ਭੋਲਿਆ ! ਤੂੰ ਕੀ ਲੈਣਾ ਬੇਮੌਸਮਾ ਖਿਲ ਕੇ।

ਮਿਹਰ ਬਾਝੋਂ ਪੱਲੇ ਨਾ ਕੁਝ ਕਦੇ ਪੈਣਾ
ਵੇਖਿਆ ਅਸੀਂ ਬੜਾ ਕਲਿਆਂ ਕਿੱਲ ਕੇ।

**—ਅਜੈਬ ਸਿੰਘ**
'ਅਸੀਸ'
ਦੀ ਮਾਲ ਕਪੂਰਥਲਾ

ਤ੍ਰਿਸ਼ੰਕੂ ਦੀ ਕਲਮ

# ਚੂਹਾ ਦੌੜ ਜਾਰੀ ਹੈ !

□ ਪ੍ਰੀਤਮ ਸਿੰਘ ਪੰਛੀ

ਨਾਮ ਵਿਚ ਕੀ ਪਿਆ ਹੈ । ਨਾਮ ਗੋਇਲ ਸਾ'ਬ ਨਾ ਹੋਇਆ ਕੋਈ ਹੋਰ ਸਾ'ਬ ਹੋ ਗਿਆ, ਪਰ ਗੋਇਲ ਸਾ'ਬ ਚਲੇਗਾ; ਕਿਉਂਕਿ ਇਹ ਨਾਮ ਮੇਰੇ ਯਥਾਰਥਵਾਦੀ ਚਿੰਤਨ ਨਾਲ ਮੇਲ ਖਾਂਦਾ ਹੈ, ਫਿਰ ਉਹ ਸਰਕਾਰੀ ਦਫਤਰ ਵਿਚ ਵੱਡੇ ਸਾ'ਬ ਵੀ ਤਾਂ ਹਨ । ਚੂਹਾ ਦੌੜ ਹੀ ਕਿਉਂ ? ਕਿਉਂਕਿ ਗੋਇਲ ਸਾ'ਬ ਦੇ ਕਦਮਾਂ ਨੂੰ ਨਾਪਦਿਆਂ ਇਹੋ ਲਗਿਆ ਕਿ ਉਹਨਾਂ ਦੀ ਚੂਹਾ ਦੌੜ ਹੀ ਹੈ, ਮਿਲਖਾ ਸਿੰਘ ਜਾਂ ਪੀ. ਟੀ. ਊਸ਼ਾ ਵਰਗੀ ਲੰਮੀ ਦੌੜ ਨਹੀਂ ਹੈ ।

ਇਸ ਚੂਹਾ ਦੌੜ ਦਾ ਪਿਛੋਕੜ ਕੀ ਹੈ—ਲੋਕਾਂ ਦੇ ਕੰਮ ਆਉਣ ਦੀ ਭਾਵਨਾ ਜਾਂ ਆਪਣਾ ਕੋਈ ਸੁਆਰਥ । ਕੁਝ ਵੀ ਹੋਵੇ, ਇਹ ਦੌੜ ਗੋਇਲ ਸਾ'ਬ ਦੀ ਜ਼ਿੰਦਗੀ ਦਾ ਅਨਿਖੜਵਾਂ ਅੰਗ ਬਣ ਚੁਕੀ ਹੈ । ਪ੍ਰਤੱਖ-ਦਰਸ਼ੀ ਤਾਂ ਇਹ ਵੀ ਕਹਿੰਦੇ ਹਨ ਕਿ ਗੋਇਲ ਸਾ'ਬ ਆਪਣਾ ਥੈਲਾ ਲੋਕਾਂ ਦੇ ਕੰਮਾਂ ਨਾਲ ਭਰਕੇ ਸਵੇਰ ਸਾਰ ਘਰ ਤੋਂ ਨਿਕਲਦੇ ਹਨ, ਜਦੋਂ ਤਕ ਥੈਲਾ ਖਾਲੀ ਨਾ ਹੋ ਜਾਵੇ ਘਰ ਵਾਪਸ ਨਹੀਂ ਆਉਂਦੇ । ਉਹਨਾਂ ਦੀ ਇਹ ਸੇਵਾ ਭਾਵਨਾ ਨਾ ਕਹਿ ਲਓ ਆਦਤ ਦਾ ਫਾਇਦਾ ਉਠਾ ਕੇ ਕਵੀ ਲੋਕ ਦੁਰਵਰਤੋਂ ਵੀ ਕਰ ਲੈਂਦੇ ਹਨ, ਪਰ ਉਹ 'ਚਲੋ' ਕਹਿਕੇ ਟਾਲ ਜਾਂਦੇ ਹਨ । ਇਹ ਵੀ ਉਹਨਾਂ ਦੇ ਸੁਭਾਅ ਦਾ ਇਕ ਹਿੱਸਾ ਬਣ ਚੁਕਾ ਹੈ ।

ਉਹਨਾਂ ਦੀ ਇਹ ਚੂਹਾ ਦੌੜ ਭਾਰਤ ਪ੍ਰਸਿਧ ਤਾਂ ਨਹੀਂ ਪਰ ਭਾਰਤ ਦੇ ਜਿਸ ਹਿੱਸੇ ਵਿਚ ਵੀ ਉਹ ਗਏ ਹਨ, ਇਸਨੇ ਆਪਣਾ ਰੰਗ ਦਿਖਾਇਆ ਹੈ ।

ਪਿਛਲੇ ਦਿਨੀਂ ਦੱਖਣ ਦੇ ਇਕ ਹਿੱਸੇ ਦੇ ਸਫ਼ਰ ਦੇ ਦੌਰਾਨ ਇਹ ਰੰਗ ਸਾਨੂੰ ਵੀ ਦੇਖਣ ਨੂੰ ਮਿਲਿਆ—

ਅਸੀਂ ਕੁਝ ਬੁੱਧੀਜੀਵੀ ਕਿਸਮ ਦੇ ਲੋਕ ਸਾਂ, ਗਿਣਤੀ ਵਿਚ ਕੁਲ ਚਾਰ । ਪਰ ਗੋਇਲ ਸਾ'ਬ ਦੀ ਕਿਸਮ ਕੁਝ ਵੱਖਰੀ ਸੀ—ਪੁਰਾਣੇ ਲੋਕਾਂ ਦੀ ਸੇਵਾ ਦੀ ਸੱਚੀ ਭਾਵਨਾ ਵਾਲੀ ਕਿਸਮ, ਜੋ ਅੱਜ ਦੇ ਭੌਤਿਕਵਾਦੀ ਦੌਰ ਵਿਚ ਲੋਕਾਂ ਨੂੰ ਪਤਾ ਨਹੀਂ ਕਿਉਂ ਪ੍ਰਵਾਨ ਨਹੀਂ ?

ਗੋਇਲ ਸਾ'ਬ ਦੀ ਸਭ ਤੋਂ ਪਹਿਲੀ ਸਰਗਰਮੀ ਦੀ ਸ਼ੁਰੂਆਤ ਕਰਨਾਟਕ ਐਕਸਪ੍ਰੈਸ ਵਿਚ ਸਾਨੂੰ ਚੌਂਹਾਂ ਨੂੰ ਫਸਟ ਕਲਾਸ ਦੇ ਇਕ ਕੈਬਿਨ ਵਿਚ ਸਮੇਟਣ ਨੂੰ ਲੈ ਕੇ ਹੋਈ । ਸਾਡੀਆਂ ਤਿੰਨ ਸੀਟਾਂ ਇਕ ਕੈਬਿਨ ਵਿਚ ਅਤੇ ਇਕ ਨਾਲ ਦੀ ਕੈਬਿਨ ਵਿਚ ਸੀ । ਕੰਡਕਟਰ ਅੱਗੇ ਅੱਗੇ ਅਤੇ ਗੋਇਲ ਸਾ'ਬ ਪਿਛੇ ਪਿਛੇ । ਇਹ ਚੂਹਾ ਦੌੜ ਕਾਫੀ ਦੇਰ ਤਕ ਚਲਦੀ ਰਹੀ । ਸੀਟਾਂ ਦੇ ਨਿਪਟਾਰੇ ਦਾ ਚਾਰਟਰ ਕੰਡਕਟਰ ਦੇ ਹੱਥ ਅਤੇ ਸਾਡੀ ਚੌਂਹਾਂ ਦੀ ਟਿਕਟ ਗੋਇਲ ਸਾ'ਬ ਦੇ ਹੱਥ ਵਿਚ । ਫਿਰ ਗੋਇਲ ਸਾ'ਬ ਨੇ ਐਲਾਨ ਕੀਤਾ ਕਿ ਹੁਣ ਅਸੀਂ ਚਾਰੇ ਇਕੋ ਕੈਬਿਨ ਦੇ ਮੁਸਾਫ਼ਰ ਹੋ ਗਏ ਹਾਂ ।

ਰਾਤ ਦਾ ਵਕਤ ਸੀ, ਸੌਣਾ ਵੀ ਜ਼ਰੂਰ ਸੀ । ਨਾਲ ਹੀ ਦਰਵਾਜ਼ੇ ਦੇ ਧੱਕਿਆਂ ਦੀ ਖਬਰਦਾਰੀ ਰੱਖਣੀ ਵੀ ਜ਼ਰੂਰੀ । ਇਸ ਖਬਰਦਾਰੀ ਦੇ ਬਾਵਜੂਦ ਕਦੇ ਭੋਪਾਲ, ਕਦੇ ਮਨਮਾਡ ਅਤੇ ਕਾਜੀਪੇਟਾ ਦੇ ਕੋਟਾਧਾਰੀ ਸਾਡੀ ਕੈਬਿਨ ਦੇ ਦਰਵਾਜ਼ੇ ਨੂੰ ਧੱਕਿਆਂ ਨਾਲ ਨਿਵਾਜਦੇ ਰਹੇ, ਪਰ ਅਸੀਂ ਟੱਸ ਤੋਂ ਮੱਸ ਨਹੀਂ ਹੋਏ । ਇਹ ਕੋਟੇ ਦੀਆਂ ਸੀਟਾਂ ਬੰਗਲੌਰ ਤਕ ਸਾਡੀ ਨੀਂਦ ਹਰਾਮ ਕਰਦੀਆਂ ਰਹੀਆਂ । ਰਸਤੇ ਵਿਚ ਕਈ ਕੰਡਕਟਰ ਬਦਲੇ ਅਤੇ ਹਰ ਵਾਰ ਗੋਇਲ ਸਾ'ਬ ਨੂੰ ਉਹਨਾਂ ਨਾਲ ਆਢਾ ਲਾਉਣਾ ਪਿਆ । ਅਸੀਂ ਹੈਰਾਨ ਸਾਂ ਕਿ ਗੋਇਲ ਸਾ'ਬ ਦੇ ਇਸ ਚਿਪਕੂ ਵਤੀਰੇ ਤੋਂ ਇਨ੍ਹਾਂ ਕੰਡਕਟਰਾਂ ਦੇ ਦਿਮਾਗ ਵਿਚ "ਹਰਾ ਕਿਰੀ" (ਆਤਮ ਹਤਿਆ) ਕਰਨ ਦਾ ਖਿਆਲ ਕਿਉਂ ਨਾ ਆਇਆ ।

ਮੈਨੂੰ ਗੋਇਲ ਸਾ'ਬ ਦੀ ਇਸ ਚੂਹਾ ਦੌੜ ਨੂੰ ਦੇਖ ਕੇ ਦੱਖਣ ਦੀ ਕਹਾਣੀ "ਇਕ ਕਲਰਕ ਦੀ ਮੌਤ" ਯਾਦ ਆ ਗਈ । ਕਹਾਣੀ ਕੁਝ ਇਸ ਤਰ੍ਹਾਂ ਸੀ ।

ਇਕ ਕਲਰਕ ਨੂੰ ਆਪਣੇ ਵੱਡੇ ਅਫਸਰ ਕੋਲ ਬੈਠਿਆਂ ਇਕ ਜੋਰ ਦੀ ਨਿੱਛ ਆ ਗਈ । ਉਹ ਬਹੁਤ ਸ਼ਰਮਿੰਦਾ ਹੋਇਆ । ਉਹ ਬਾਰ ਬਾਰ ਅਫ਼ਸਰ ਤੋਂ ਮਾਫੀ ਮੰਗਣ ਲਗਿਆ । ਅਫਸਰ ਨੇ ਕਿਹਾ—ਕੋਈ ਗੱਲ ਨਹੀਂ । ਪਰ ਕਲਰਕ ਦੀ ਬੇਚੈਨੀ ਨਾ ਗਈ । ਉਹ ਅਫਸਰ ਦਾ ਪਿਛਾ ਕਰਦਾ ਹੋਇਆ ਮਾਫੀਆਂ ਮੰਗਦਾ ਰਿਹਾ । ਇਕ ਦਿਨ ਤੰਗ ਆ ਕੇ ਅਫਸਰ ਨੇ ਉਸ ਨੂੰ ਦਹਾੜ ਮਾਰੀ—"ਨਿਕਲ ਜਾ ਏਥੋਂ, ਦਫ਼ਾ ਹੋ ਜਾ ।" ਦਹਾੜ ਸੁਣਦਿਆਂ ਹੀ ਕਲਰਕ ਦੇ ਦਿਲ ਦੀ ਧੜਕਣ ਰੁਕ ਗਈ ਅਤੇ ਉਹ ਮਰ ਗਿਆ ।

ਉਸੇ ਰਾਤ ਦੇ ਆਖਰੀ ਪਹਿਰ ਮੈਨੂੰ ਇਕ ਸੁਪਨਾ ਆਇਆ । ਗੋਇਲ ਸਾ'ਬ ਫਸਟ ਕਲਾਸ ਦੇ ਗਲਿਆਰੇ ਵਿਚੋਂ ਕੰਡਕਟਰ ਦੇ ਪਿਛੇ ਦੌੜ ਲਗਾ ਰਹੇ ਹਨ । ਉਹਨਾਂ ਦੇ ਇਕ ਹਥ ਵਿਚ ਟਿਕਟ ਹੈ ਅਤੇ ਦੂਜੇ ਵਿਚ ਹਨੂਮਾਨ ਚਾਲੀਸਾ ਦੀ ਛੋਟੀ ਜਿਹੀ ਪੋਥੀ । ਕੰਡਕਟਰ ਅਗੇ ਜਾ ਕੇ ਖਿੜਕੀ ਤੋਂ ਕੁਦ ਜਾਂਦਾ ਹੈ ।

ਅਚਾਨਕ ਤ੍ਰਭਕ ਕੇ ਮੇਰੀ ਅੱਖ ਖੁਲ੍ਹਦੀ ਹੈ, ਤਾਂ ਮੈਂ ਕੀ ਦੇਖਦਾ ਹਾਂ ਕਿ ਗੋਇਲ ਸਾ'ਬ ਹੱਥ ਵਿਚ ਪੋਥੀ ਲਈ ਹਨੂੰਮਾਨ ਚਾਲੀਸਾ ਦਾ ਪਾਠ ਦਾ ਕਰ ਰਹੇ ਹਨ ।

ਉਰਦ ਕਹਾਣੀ

# ਅੱਦੂ

● ਜੀਲਾਨੀ ਬਾਨੋ

ਅਜ ਅੱਦੂ ਅਚਾਨਕ ਬਹੁਤ ਵੱਡਾ ਅਤੇ ਸਭ ਨਾਲੋਂ ਵਿਸ਼ੇਸ਼ ਬਣ ਗਿਆ ਸੀ ਜਿਵੇਂ ਪੱਥਰ ਆਪਣਿਆਂ ਨਾਲੋਂ ਕਟ ਕੇ ਭਗਵਾਨ ਬਣ ਜਾਂਦਾ ਹੈ।

ਅੱਦੂ ਨੂੰ ਵੀ ਦੁਨੀਆ ਦੀ ਹਰ ਚੀਜ਼ ਨਖਿਧ ਅਤੇ ਸੌਖਿਆਂ ਪਰਾਪਤੀ ਯੋਗ ਦਿਖਾਈ ਦੇ ਰਹੀ ਸੀ, ਕਿਉਂ ਜੋ ਅਜ ਉਹ ਆਪਣੇ ਆਪ ਨੂੰ ਸਾਹਿਬ ਦੀ ਭਾਂਤੀ ਉੱਚਾ ਮਹਿਸੂਸ ਕਰ ਰਿਹਾ ਸੀ। ਅਜ ਉਹਨੂੰ ਪਤਾ ਲਗਾ ਕਿ ਹਵਾਈ ਜਹਾਜ਼ ਆਪਣੇ ਆਪ, ਬਿਨਾ ਕਿਸੇ ਡੋਰ ਦੇ ਸਹਾਰੇ, ਆਕਾਸ਼ ਤੇ ਕਿਵੇਂ ਉਡ ਸਕਦਾ ਹੈ। ਸਾਹਿਬ ਦੀ ਮੋਟਰ ਕਿਵੇਂ ਜ਼ਨ ਕਰਦੀ ਚੱਲ ਪੈਂਦੀ ਹੈ ਅਤੇ ਸਰਕਸ ਵਿਚ ਭਲਵਾਨ ਕਿਵੇਂ ਹਾਥੀ ਨੂੰ ਆਪਣੀ ਛਾਤੀ ਤੇ ਖੜਾ ਕਰ ਲੈਂਦਾ ਹੈ।

"ਇਹ ਸਭ ਪੈਸੇ ਦੀ ਸ਼ਕਤੀ ਹੈ ਮੀਆਂ।" ਉਸ ਦਾ ਚਾਚਾ ਮਸਤਾਨ ਠੀਕ ਹੀ ਕਹਿੰਦਾ ਸੀ।

ਇਸੇ ਕਰਕੇ ਅੱਦੂ ਵੀ ਅੱਜ ਬਾਜ਼ਾਰ ਵਿਚ ਇੰਝ ਚੱਲ ਰਿਹਾ ਸੀ ਜਿਵੇਂ ਉਸ ਦੀਆਂ ਟੰਗਾਂ ਦੋ ਬਾਂਸਾਂ ਉਚੀਆਂ ਹੋ ਗਈਆਂ ਹੋਣ ਅਤੇ ਉਹ ਹੇਠਾਂ ਦੀ ਲੋਕਾਈ ਨੂੰ ਮਿਧਦਾ ਹੋਇਆ। ਲੰਘ ਰਿਹਾ ਹੋਵੇ।

ਫੁਟਪਾਥ ਦੇ ਹਰ ਖੁਵਾਚੇ ਵਾਲੇ ਤੋਂ ਉਹਨੇ ਪੁਛਿਆ "ਗਾਜਰਾਂ ਕਿੰਨੇ ਦੀਆਂ ਕਿਲੋ ਦੇਵੇਂਗਾ। ਸੀਤਾ ਫਲ ਰੁਪੈ ਦੇ ਕਿੰਨੇ ਦੇਵੇਂਗਾ। ਇਕ ਰੁਪੈ ਵਾਲੀ ਆਈਸ ਕਰੀਮ ਹੈ?"

ਇਹਨਾਂ ਸਾਰੀਆਂ ਚੀਜ਼ਾਂ ਦੇ ਨਾਂ ਪੁੱਛ ਕੇ ਉਸ ਦੇ ਦਿਲ ਵਿਚ ਅਜਿਹੀ ਠੰਡਕ ਹੋ ਗਈ ਜਿਵੇਂ ਉਸ ਨੇ ਇਕ ਰੁਪੈ ਵਾਲੀ ਆਈਸ ਕਰੀਮ ਦਾ ਗਲਾਸ ਖਾ ਲਿਆ ਹੋਵੇ— ਆਮ ਕਰਕੇ ਜਦੋਂ ਉਹ ਬੇਗਮ ਸਾਹਿਬਾ ਦੇ ਨਾਲ ਬਾਜ਼ਾਰ ਜਾਂਦਾ ਸੀ ਤਾਂ ਉਹਨੂੰ ਬੜੀ ਹੈਰਾਨੀ ਹੁੰਦੀ ਸੀ ਕਿ ਐਨੇ ਸੰਗਤਰੇ, ਆਈਸ ਕਰੀਮ ਚਾਟ, ਅਤੇ ਮਿਠਾਈਆਂ ਵਿਕ ਰਹੀਆਂ ਹਨ ਅਤੇ ਪਰਸ ਵਿਚ ਰੁਪੈ ਹੋਣ ਤੇ ਵੀ ਬੇਗਮ ਸਾਹਿਬ ਦਾ ਮੰਨ ਕਿਉਂ ਨਹੀਂ ਚਾਂਹਦਾ ਕਿ ਇਹ ਚੀਜ਼ਾਂ ਖਾ ਲੈਣ। ਉਹ ਵੀ ਰੁਪਈਏ ਵਿਚ ਦੁਨੀਆ ਦਾ ਹਰ ਸੁਆਦ ਮਾਣ ਸਕਦਾ ਹੈ ਹਰ ਸ਼ੈ ਖਰੀਦ ਸਕਦਾ ਹੈ। ਫੇਰ ਬੇਸਬਰਾ-ਪਨ ਕਿਉਂ ਕਰੇ—? ਪਹਿਲਾਂ ਉਹ ਵੀ ਸਾਰੇ ਨਦੀਦੇ ਬੱਚਿਆਂ ਵਾਂਗ ਸੋਚਿਆ ਕਰਦਾ ਸੀ ਕਿ ਕਿਧਰੋਂ ਇਕ ਰੁਪਈਆਂ ਹੱਥ ਲਗ ਜਾਵੇ ਤਾਂ ਮਿੰਟਾਂ ਵਿਚ ਖਾ ਪੀ ਛੱਡੇ, ਪਰ ਦੌਲਤ ਠਰੰਮਾ ਵੀ ਸਿਖਾ ਦੇਂਦੀ ਹੈ। ਇਸ ਲਈ ਰੁਪਈਆ ਜੇਬ ਵਿਚ ਸੀ ਤਾਂ ਬੜਾ ਧਰਵਾਸ ਜਿਹਾ ਸੀ।

ਰੋਜ਼ ਦੇ ਵਾਂਗ ਹੀ ਅੱਜ ਵੀ ਬੇਗਮ ਸਾਹਿਬਾ ਨੇ ਲੱਤ ਮਾਰ ਕੇ ਉਹਨੂੰ ਜਗਾਇਆ ਸੀ ਤਾਂ ਉਦੋਂ ਅੱਦੂ ਨੂੰ ਕੀ ਪਤਾ ਸੀ ਕਿ ਅਜ ਦਾ ਸੂਰਜ ਉਸ ਦੀ ਕਿਸਮਤ ਬਦਲ ਦੇਣ ਵਾਲਾ ਹੈ। ਇਹ ਸਭ ਝੂਠ ਨਾ ਬੋਲਣ ਦਾ ਫਲ ਸੀ। ਮੌਲਵੀ ਸਾਹਿਬ ਦੇ ਕਹਿਣ ਤੇ ਉਹਨੇ ਝੂਠ ਨਾ ਬੋਲਣ ਦੀ ਸੌਂਹ ਖਾਧੀ ਸੀ। ਆਪਣੇ ਮਨ ਨਾਲ ਵਾਅਦਾ ਕੀਤਾ ਸੀ ਕਦੇ ਚੋਰੀ ਨਹੀਂ ਕਰੇਗਾ। ਜਦੋਂ ਕਦੇ ਉਸ ਦਾ ਮਨ ਕਿਸੇ ਚੀਜ਼ ਦੇ ਲਈ ਲੱਲਚਾਂਦਾ ਸੀ ਤਾਂ ਉਹ ਕੁਰਾਨ ਸ਼ਰੀਫ ਦਾ ਇਕ ਸਪਾਰਾ ਚੁਕ ਕੇ ਚੁੰਮ ਲੈਂਦਾ। ਬੱਸ ਝਟ ਮਨ ਨੂੰ ਟੇਕ ਆ ਜਾਂਦੀ। ਮੌਲਵੀ ਸਾਹਿਬ ਕਹਿੰਦੇ ਹਨ ਕਿ ਜਨਤਾ ਦੇ ਬੂਹੇ ਚੋਰੀ ਨਾ ਕਰਨ ਵਾਲਿਆਂ ਦੇ ਲਈ ਖੁਲ੍ਹੇ ਰਹਿਣਗੇ। ਜਿਨ੍ਹਾਂ ਨੇ ਚੋਰੀ ਨਹੀਂ ਕੀਤੀ, ਝੂਠ ਨਹੀਂ ਬੋਲੇ। ਅੱਦੂ ਦੇ ਮੁੜ੍ਹਕੇ ਅਤੇ ਮੈਲ ਦੇ ਵਿਚ ਗੜੁਚ ਕਪੜਿਆਂ ਵਿਚੋਂ ਅਚਾਨਕ ਜਨਤਾ ਦੀ ਖੁਸ਼ਬੂ ਮਹਿਕਾਂ ਮਾਰਨ ਲਗਦੀ। ਇਹ ਸੰਸਾਰ ਤਾਂ ਨਾਸ਼ਵਾਨ ਹੈ। ਜੇਹੜੀਆਂ ਵੀ ਤਕਲੀਫ਼ਾਂ ਹਨ ਪੱਲ ਵਿਚ ਮੁਕ ਜਾਣਗੀਆਂ ਅਤੇ ਫੇਰ ਨੇਕ ਦਿਲ ਫ਼ਰਿਸ਼ਤੇ ਬੰਦਿਆਂ ਦੇ ਲਈ ਜਨਤਾ ਦੇ ਬੂਹੇ ਖੋਲ੍ਹ ਦੇਣਗੇ। ਜਦੋਂ ਸਦੀਕ ਅਤੇ ਸ਼ਫੀਕ ਮੌਲਵੀ ਸਾਹਿਬ ਪਾਸੋਂ ਕੁਰਾਨ ਸ਼ਰੀਫ਼ ਪੜ੍ਹਦੇ ਸਨ ਤਾਂ ਅੱਦੂ ਦੂਰ ਬੈਠਾ ਮੌਲਵੀ ਸਾਹਿਬ ਦੀਆਂ ਸਾਰੀਆਂ ਗੱਲਾਂ ਆਪਣੇ ਮੰਨ ਵਿਚ ਉਤਾਰ ਲੈਂਦਾ ਸੀ। ਭਾਵੇਂ ਕਿ ਸਦੀਕ ਅਤੇ ਸ਼ਫੀਕ ਨੂੰ ਮੌਲਵੀ ਸਾਹਿਬ ਦੀਆਂ ਗੱਲਾਂ ਚੇਤੇ ਰਹੀਆਂ ਸਨ ਅਤੇ ਨਾ ਹੀ ਸਬਕ। ਕਿੰਨੀ ਹੀ ਵਾਰ ਖ਼ੁਆਂਚਿਆਂ ਵਿਚ ਰਖੇ ਹੋਏ ਫਲਾਂ ਨੇ ਉਹਨੂੰ ਸੈਨਤ ਮਾਰੀਆਂ। ਮੇਜ਼ ਤੇ ਪਈ ਮਿਠਿਆਈ ਨੇ ਉਹਨੂੰ ਸੱਦਿਆ। ਬੇਗਮ ਸਾਹਿਬਾ ਦੇ ਪਾਨਦਾਨ 'ਚੋਂ ਅਠਿਆਨੀ ਚੁਆਨੀ ਡਿਗ ਪਈ ਤਾਂ ਉਹਨੇ ਝਾੜੂ ਮਾਰਦਿਆਂ ਹੋਇਆਂ ਇੰਝ ਚੁਕੀ ਜਿਵੇਂ ਕੋਈ ਕਰਿੰਦਾ ਅੰਗਾਰਾ ਛੂਹ ਲਿਆ ਹੋਵੇ। ਭਲਾ ਇਕ ਚੁਆਨੀ ਪਿਛੇ ਦੋਜ਼ਖ ਦੇ ਕਸ਼ਟ ਕੌਣ ਮੁੱਲ ਲਵੇਗਾ।

ਰਾਤ ਨੂੰ ਜਦੋਂ ਥਕੇਵੇਂ ਕਾਰਨ ਨੀਂਦ ਨਾ ਆਂਦੀ ਤਾਂ ਉਹ ਸੋਚਦਾ—ਈਦ ਕਦੋਂ ਆਵੇਗੀ। ਈਦ ਵਾਲੇ ਦਿਨ ਸਾਹਿਬ ਇਕ ਅਠਿਆਨੀ ਜ਼ਰੂਰ ਹੀ ਦੇ ਦੇਣਗੇ। ਬੇਗਮ

ਸਾਹਿਬਾ ਤਾਂ ਚੁਆਨੀ ਤੋਂ ਵਧ ਕਦੇ ਨਹੀਂ ਦੇਂਦੇ। ਹੋ ਸਕਦਾ ਹੈ ਛੋਟੇ ਮੀਆਂ ਵੀ ਇਕ ਚੁਆਨੀ ਦੇ ਦੇਣ। ਇਕ ਰੁਪਈਆ ਹੋ ਜਾਵੇਗਾ। ਅੱਠ ਆਨੇ ਦੀ ਆਈਸ ਕਰੀਮ ਦੱਸੀ ਦੇ ਛੋਲੇ, ਚੁਆਨੀ ਦਾ ਸ਼ਰਬਤ—ਨਹੀਂ ਬਈ ਐਨਾ ਚਟੋਰਾਪਣ ਠੀਕ ਨਹੀਂ ਹੈ। ਉਹ ਰੁਪਈਆ ਮੈਂ ਆਪਾ (ਭੈਣ) ਦੀ ਮੁੰਨੀ ਨੂੰ ਦੇ ਦਿਆਂਗਾ। ਆਪਾ ਵਿਚਾਰੀ ਸੌਹਰੀਂ ਕਿੰਨੀ ਲਿੱਸੀ ਹੋ ਗਈ ਹੈ। ਇਕ ਵਾਰੀ ਉਹ ਪੰਜ ਮੀਲ ਪੈਦਲ ਚੱਲ ਕੇ ਆਪਾ ਦੇ ਘਰ ਗਿਆ ਸੀ ਤਾਂ ਆਪਾ ਉਹਨੂੰ ਦੇਖ ਕੇ ਬਿਲਕੁਲ ਖ਼ੁਸ਼ ਨਹੀਂ ਸੀ ਹੋਈ। ਇਕ ਪਾਸੇ ਨੂੰ ਲੈ ਜਾ ਕੇ ਕਿਹਾ ਸੀ—"ਅੱਦੂ, ਤੂੰ ਏਥੇ ਨਾ ਆਇਆ ਕਰ। ਮੇਰੀ ਸੱਸ ਮੇਹਣੇ ਮਾਰਦੀ ਹੈ ਕਿ ਮਾਮਾ ਮੁੰਨੇ ਦੇ ਲਈ ਕੀ ਲੈ ਕੇ ਆਇਆ ਹੈ ?"

ਬਸ ਤਾਂ ਫੇਰ ਐਦਕਾਂ ਦੀ ਈਦ ਤੇ ਮੁੰਨੇ ਨੂੰ ਇਕ ਰੁਪਈਆ ਦੇ ਕੇ ਆਵਾਂਗਾ। ਆਪਾ ਖੁਸ਼ ਹੋ ਜਾਵੇਗੀ। ਪਰ ਰੁਪਈਏ ਦੀ ਸੂਹ ਮਿਲਦਿਆਂ ਅੰਮਾਂ ਸਿਰ ਤੇ ਆ ਖੜੋਂਦੀ ਹੈ। ਬਹੁਤ ਰੋਣ ਧੋਣ ਤੇ ਸ਼ਾਇਦ ਦਸ ਪੈਸੇ ਦੇ ਦੇਵੇ।

ਬਹੁਤ ਦਿਨ ਹੋ ਗਏ ਸਾਹਿਬ ਨੇ ਕਿਹਾ ਸੀ ਕਿ ਅੱਦੂ ਨੂੰ ਇਕ ਚੁਆਨੀ ਦੇਣਗੇ ਕਿਉਂ ਜੋ ਉਹ ਰੋਜ਼ ਸਵੇਰੇ ਉਹਨਾਂ ਦੀ ਕਾਰ ਨੂੰ ਅੱਧ ਮੀਲ ਤੀਕ ਧੱਕਾ ਦੇਂਦਾ ਸੀ। ਫੇਰ ਕਾਰ ਦੇ ਸਟਾਰਟ ਹੁੰਦਿਆਂ ਹੀ ਜ਼ੰਨ ਕਰਕੇ ਉਹ ਜਾ ਉਹ ਜਾ, ਚੁਆਨੀ ਦੀ ਗੱਲ ਅਗਲੇ ਦਿਨ ਤੇ ਟਲ ਜਾਂਦੀ ਸੀ।

ਅਜ ਵੀ ਜਦੋਂ ਸਾਹਿਬ ਦੀ ਕਾਰ ਨੂੰ ਧੱਕਦਿਆਂ ਹੋਇਆਂ ਉਹ ਸਾਹੋ ਬੇਸਾਹ ਹੋ ਰਿਹਾ ਸੀ ਤਾਂ ਸੋਚਿਆ ਸੀ ਕਿ ਚੁਆਨੀ ਵਾਲੀ ਗੱਲ ਸਾਹਿਬ ਨੂੰ ਯਾਦ ਕਰਵਾ ਦੇਵੇ ਪਰ ਸਾਹਿਬ ਨੂੰ ਸ਼ਾਇਦ ਖ਼ੁਦ ਹੀ ਚੇਤੇ ਆ ਗਿਆ ਸੀ। ਉਹਨਾਂ ਨੇ ਪਰਸ ਕਢ ਕੇ ਇਕ ਚੁਆਨੀ ਭਾਲੀ ਜਦੋਂ ਨਾ ਮਿਲੀ ਤਾਂ ਪਰਸ ਬੰਦ ਕਰਕੇ ਜੇਬ ਵਿਚ ਰੱਖ ਲਿਆ ਅਤੇ ਕਾਰ ਸਟਾਰਟ ਕਰ ਲਈ। ਅੱਦੂ ਆਪਣੇ ਮੈਲੇ ਹੱਥਾਂ ਨੂੰ ਦੱਬਦਾ ਘੁਟਦਾ ਸਾਹੋ ਸਾਹ ਹੋ ਰਿਹਾ ਸੀ। ਗੇਟ ਵੱਲ ਨੂੰ ਮੁੜਦਿਆਂ ਉਸ ਦੀ ਨਜ਼ਰ ਜ਼ਮੀਨ ਤੇ ਪਈ ਅਤੇ ਉਹ ਤੇਜ਼ੀ ਨਾਲ ਝਪਟ ਕੇ ਪਿਆ। ਉਸ ਦੀ ਮੁਠੀ ਵਿਚ ਇਕ ਕਰਾਰਾ ਨੋਟ ਸੀ ਇਕ ਰੁਪੈ ਦਾ।—ਸੱਚੀ ਮੁੱਚੀ ਦਾ ਨੋਟ। ਭੈ ਅਤੇ ਖੁਸ਼ੀ ਨਾਲ ਉਹ ਕੰਬ ਰਿਹਾ ਸੀ। ਰੁਪੈ ਦਾ ਨੋਟ ਐਨਾ ਵਜ਼ਨਦਾਰ ਸੀ ਕਿ ਰੁਪੈ ਸਮੇਤ ਉਸ ਪਾਸੋਂ ਇਕ ਡਿੰਘ ਨਾ ਪੁਟੀ ਗਈ। ਜਿਨ੍ਹਾਂ ਦੇ ਪਾਸ ਬਹੁਤ ਸਾਰੇ ਰੁਪੈ ਹੁੰਦੇ ਹਨ ਉਹ ਖ਼ਬਰੇ ਮੁਸ਼ਕਿਲ ਵਿਚ ਫਸੇ ਹੁੰਦੇ ਹੋਣਗੇ। ਅੱਦੂ ਨੇ ਬੜੇ ਦੁਖ ਨਾਲ ਇਹ ਸੋਚਿਆ ਸੀ। ਹੁਣ ਤਕ ਸਾਹਿਬ ਦੀ ਕਾਰ ਚੌਰਾਹੇ ਤੋਂ ਮੋੜ ਕੱਟ ਚੁਕੀ ਸੀ ਅਤੇ ਖੁਲ੍ਹੇ ਹੋਏ ਗੇਟ ਦੇ ਬਾਹਰ ਕੋਈ ਵੀ ਨਹੀਂ ਸੀ। ਰੁਪਿਆ ਹੱਥ ਵਿਚ ਆਂਦਿਆਂ ਹੀ ਅੱਦੂ ਖ਼ਤਰਿਆਂ ਅਤੇ ਫ਼ਿਕਰਾਂ ਵਿਚ ਘਿਰ ਗਿਆ। ਇਕ ਰੁਪੈ ਦੀ ਦੌਲਤ ਦਾ ਮਾਲਕ ਉਹ ਇਕੱਲਾ ਸੀ ਅਤੇ ਸਾਰੀ ਦੁਨੀਆਂ ਲੁਟੇਰਿਆਂ ਨਾਲ ਭਰੀ ਪਈ ਸੀ। ਬੋਝਲ ਪੈਰਾਂ ਨੂੰ ਘਸੀਟਦਾ ਹੋਇਆ ਉਹ ਹੌਲੀ ਹੌਲੀ ਬਾਜ਼ਾਰ ਵਲ ਨੂੰ ਜਾਣ ਲਗਾ, ਪਰ ਫੇਰ ਫੁੱਟ-ਪਾਥ ਤੇ ਬੈਠ ਕੇ ਨੀਝ ਲਾ ਕੇ ਰੁਪਈਏ ਨੂੰ ਦੇਖਣ ਲੱਗਾ। ਉਹਨੂੰ ਦਬਾ ਦਬਾ ਕੇ ਤਹਿ ਮਾਰੀ, ਫਿਰ ਇਕ ਕਾਗਜ਼ ਵਿਚ ਲਪੇਟਿਆ ਅਤੇ ਸੰਭਾਲਕੇ ਜੇਬ੍ਹ ਵਿਚ ਰੱਖ ਲਿਆ। ਹੁਣ ਉਸ ਵਿਚ ਇਕ ਧਨੀ ਵਿਅਕਤੀ ਵਾਲੀ ਸੂਝ-ਬੂਝ ਆ ਚੁਕੀ ਸੀ। ਹੁਣ ਨਾ ਜਾਣੇ ਕਿੰਨੀਆਂ ਚੀਜ਼ਾਂ ਦਾ ਸੁਆਦ ਉਸ ਦੇ ਮੂੰਹ ਵਿਚ ਘੁਲ ਰਿਹਾ ਸੀ ਅਤੇ ਇਕ ਡਰ ਭੈ ਦੀ ਧੁੰਦ ਚੌਤਰਫੀਂ ਪਸਰ ਰਹੀ ਸੀ।

ਅੱਗੇ ਇਕ ਦੁਕਾਨ 'ਤੇ ਇਕ ਕੁੜੀ ਕੱਚਾ ਨਾਰੀਅਲ ਖਰੀਦ ਰਹੀ ਸੀ।

"ਮੈਨੂੰ ਵੀ ਇਕ ਨਾਰੀਅਲ ਦੇ ਬਈ", ਪਰ ਗਾਹਕਾਂ ਦੀ ਭੀੜ ਵਿਚ ਉਸ ਦੀ ਗੱਲ ਅਣਸੁਣੀ ਹੀ ਰਹਿ ਗਈ। ਚੰਗਾ ਹੀ ਹੋਇਆ। ਜੇਕਰ ਉਹ ਇਸ ਰੁਪੈ ਦਾ ਨਾਰੀਅਲ ਖਾ ਲੈਂਦਾ ਤਾਂ ਕਿਆਮਤ ਦੇ ਦਿਨ ਅੱਲ੍ਹਾ ਮੀਆਂ ਉਸ ਦੇ ਹੱਥਾਂ ਤੇ ਅੰਗਾਰੇ ਰੱਖਣਗੇ। ਅੰਗਾਰੇ ਦੇ ਸੇਕ ਤੋਂ ਘਬਰਾ ਕੇ ਉਹਨੇ ਹੱਥ ਪਿਛੇ ਖਿਚਿਆ ਤਾਂ ਰੁਪਈਆ ਹੇਠਾਂ ਡਿਗ ਪਿਆ। ਛੇਤੀ ਦੇਣੇ ਚੁੱਕ ਕੇ ਉਹਨੇ ਇਕ ਵਾਰ ਮੁੜ ਨੋਟ ਨੂੰ ਧਿਆਨ ਨਾਲ ਦੇਖਿਆ। ਰੁਪੈ ਤੇ ਤਿੰਨ ਸ਼ੇਰਾਂ ਦੀ ਮੂਰਤ ਬਣੀ ਹੋਈ ਸੀ ਜਿਵੇਂ ਉਹ ਸ਼ੇਰ ਪਹਿਰਾ ਦੇ ਰਹੇ ਹੋਣ ਕਿ ਇਸ ਰੁਪੈ ਨੂੰ ਕੋਈ ਬੇਈਮਾਨ ਚੋਰੀ ਨਾ ਕਰ ਲਵੇ।

ਕੋਈ ਲਾਗੇ ਦੀ ਲੰਘਿਆ ਤਾਂ ਉਸ ਨੇ ਅੱਦੂ ਨੂੰ ਬਹੁਤ ਧਿਆਨ ਨਾਲ ਦੇਖਿਆ ਜਿਵੇਂ ਪਹਿਚਾਣ ਲਿਆ ਹੋਵੇ ਕਿ ਉਹ ਚੋਰ ਹੈ। ਕਿਤੇ ਪੁਲਸ ਨੂੰ ਹੀ ਇਤਲਾਹ ਨਾ ਦੇ ਦੇਵੇ, ਹੱਥਕੜੀਆਂ ਲੱਗਣਗੀਆਂ। ਉਹ ਡਰ ਨਾਲ ਕੰਬਣ ਲੱਗਾ। ਅੱਲ੍ਹਾ ਮੀਆਂ ਮੈਨੂੰ ਬਚਾ ਲੈ......ਮੇਰੇ ਮੌਲਾ ਬੁਲਾ ਲੈ ਮਦੀਨੇ ਮੁਝੇ......ਪਰ ਚੋਰੀ ਕਰਕੇ ਮਦੀਨੇ ਜਾਵੇਂਗਾ ਬੇਸ਼ਰਮਾ। ਲਾਅਣਤ ਹੈ ਤੇਰੇ ਤੇ...ਅੱਦੂ ਦੇ ਪੁਤਰ...... ਆਹ ਲੈ......ਇਹ ਤਾਂ ਘਰ ਵਲ ਦੀ ਗਲੀ ਆ ਗਈ। ਅੰਮਾਂ ਪੁਛੇਗੀ ਰੁਪਿਆ ਕਿਥੋਂ ਆਇਆ......ਝੂਠ ਬੋਲੇਂਗਾ।

ਢੱਗੀ ਅਤੇ ਝੂਠ। ਡਰ ਨਾਲ ਉਹਨੂੰ ਕਾਂਬਾ ਛਿੜ ਪਿਆ।

ਆਹ ਕੀ......ਗਿਆਰਾਂ ਵੱਜ ਗਏ। ਬੇਗਮ ਸਾਹਿਬਾ ਚੀਕ ਚੀਕ ਕੇ ਕਹਿੰਦੀ ਹੋਵੇਗੀ—ਅਜ ਅੱਦੂ ਕਿਥੇ ਮਰ ਗਿਆ...ਗੋਸ਼ਤ ਤਰਕਾਰੀ ਕੌਣ ਲਿਆਵੇਗਾ...ਝਾੜੂ ਬਹਾਰੀ ਕੌਣ ਕਰੇਗਾ...ਕੱਪੜੇ ਕੌਣ ਧੋਵੇਗਾ...ਬੱਚਿਆਂ ਦਾ ਟਿਫਨ ਲੈ ਕੇ ਸਕੂਲ ਕੌਣ ਜਾਵੇਗਾ? ਉਹ ਇੰਝ ਸਰਪਟ ਨੱਸਿਆ ਜਿਵੇਂ ਬੇਗਮ ਸਾਹਿਬਾ ਦੀ ਆਵਾਜ਼ ਸੁਣ ਲਈ ਹੋਵੇ। ਫੜਕੇ ਚੰਗਾਂ ਭਲਾ ਨਾਂ ਵਿਗਾੜ ਦਿਤਾ। ਉਸ ਦਾ ਨਾਂਅ ਤਾਂ ਆਦਮ ਅਲੀ ਖਾਂ ਸੀ, ਪਰ ਬੰਦਿਆਂ ਨੇ ਆਦਮ ਦੇ ਨਾਂ ਦੀ ਜੇਹੜੀ ਦੁਰਗਤ ਕੀਤੀ ਹੈ ਅੱਦੂ ਵੀ ਉਸ ਤੋਂ ਬਚ ਨਾ ਸਕਿਆ। ਉਸ ਦੇ ਨਾਂ ਦੇ ਵੀ ਸਾਰੇ ਫੁੱਲ ਪੱਤੇ ਝੜ ਗਏ ਅਤੇ ਉਹ ਨਿਰਾਪੁਰਾ ਅੱਦੂ ਰਹਿ ਗਿਆ। ਕੀ ਹੁਣ ਇਹ ਰੁਪਿਆ ਮੈਂ ਆਪਾ ਦੀ ਮੁੰਨੀ ਨੂੰ ਦੇ ਆਵਾਂ। ਆਪਾ ਖੁਸ਼ ਹੋ ਜਾਵੇਗੀ। ਹੋ ਸਕਦੈ ਦਾਲ ਭਾਤ ਵੀ ਖਲਾਵੇ। ਹੁਣ ਤਾਂ ਭੁੱਖ ਲਗ ਰਹੀ ਹੈ। ਅੱਧਾ ਦਿਨ ਬੀਤ ਗਿਆ ਹੈ। ਅਜ ਨਾਸ਼ਤਾ ਵੀ ਨਹੀਂ ਕੀਤਾ। ਪਰ ਆਪਾ ਦਾ ਘਰ ਪੰਜ ਮੀਲਾਂ ਦੀ ਦੂਰੀ ਤੇ ਹੈ। ਉਸ ਦਾ ਸੌਹਰਾ ਘਰ। ਪੈਰ ਥੱਕ ਨਾ ਜਾਣਗੇ।

ਫੇਰ ਵੀ ਉਹ ਚਲਦਾ ਰਿਹਾ, ਮੁੰਨੀ ਨੂੰ ਰੁਪਿਆ ਦੇਣ ਦੀ ਖੁਸ਼ੀ ਵਿਚ। ਗਰਮ ਹੋਈ ਸੜਕ ਤੇ ਪੈਰ ਜਲ ਰਹੇ ਸਨ। ਇਸ ਰੁਪੈ ਨਾਲ ਚੱਪਲਾਂ ਖਰੀਦਾਂਗਾ। ਪੁਰਾਣੀਆਂ ਚੱਪਲਾਂ ਮੋਚੀ ਇਕ ਰੁਪੈ ਵਿਚ ਦੇ ਦੇਂਦਾ ਹੈ, ਪਰ ਫੇਰ ਆਈਸ ਕਰੀਮ ਕਿਥੋਂ ਖਵਾਂਗਾ?

ਇਕ ਫੜ੍ਹੀ ਤੇ ਪੱਕੇ ਪੱਕੇ ਕੇਲੇ ਵਿਕ ਰਹੇ ਸਨ। ਕੇਲੇ ਖਾਣ ਲਈ ਉਸ ਦਾ ਬਹੁਤ ਦਿਨਾਂ ਤੋਂ ਮਨ ਕਰ ਰਿਹਾ ਸੀ। ਉਹਨੇ ਛੇਤੀ ਦੇਣੇ ਇਕ ਕੇਲਾ ਖਰੀਦ ਲਿਆ। ਫੇਰ ਜਦੋਂ ਫੜ੍ਹੀ ਵਾਲੇ ਨੇ ਇਕ ਅਠਿਆਨੀ ਤੇ ਇਕ ਚੁਆਨੀ ਮੋੜੀ ਤਾਂ ਅੱਦੂ ਦਾ ਤਾਂ ਜਿਵੇਂ ਸਾਹ ਹੀ ਨਿਕਲ ਗਿਆ ਹੋਵੇ। ਬਸ ਰੁਪਿਆ ਖਤਮ। ਕੇਵਲ ਇਕ ਅਠਿਆਨੀ ਤੇ ਇਕ ਚੁਆਨੀ ਰਹਿ ਗਈ। "ਨਹੀਂ ਚਾਹੀਦਾ ਕੇਲਾ ਮੈਨੂੰ!" ਉਹਨੇ ਝੱਟ ਦੇਣੇ ਕੇਲਾ ਵਾਪਸ ਰਖ ਦਿਤਾ ਅਤੇ ਆਪਣਾ ਰੁਪਿਆ ਮੁੱਠੀ ਵਿਚ ਨੱਪ ਲਿਆ। ਅੱਲ੍ਹਾ ਤੇਰਾ ਸ਼ੁਕਰ ਹੈ। ਮੇਰਾ ਈਮਾਨ ਬਚ ਗਿਆ। ਜੇਕਰ ਕੇਲਾ ਖਾ ਲੈਂਦਾ ਤਾਂ ਅਠਿਆਨੀ ਮਾਂ ਹਥਿਆ ਲੈਂਦੀ ਅਤੇ ਕਿਆਮਤ ਦੇ ਦਿਨ ਕੋਈ ਮਾਂ ਆਪਣੇ ਬੱਚਿਆਂ ਨੂੰ ਨਹੀਂ ਪਹਿਚਾਣੇਗੀ। ਹਰ ਵਿਅਕਤੀ ਦੇ ਗੁਨਾਹਾਂ ਦਾ ਬੋਝ ਉਸਦੀ ਗਰਦਣ ਤੇ ਹੋਵੇਗਾ। ਅੰਮਾ ਵੀ ਅਠੱਨੀ ਦੇ ਚੌਲ ਲਿਆ ਕੇ ਰਿੰਨ੍ਹ ਲਵੇਗੀ ਅਤੇ ਦੋਜ਼ਖ ਦੇ ਸੱਪ ਠੂੰਹੇਂ ਮੈਨੂੰ ਕੱਟਣਗੇ। ਹੁਣ ਆਪਾ ਦਾ ਘਰ ਸਾਹਮਣੇ ਦਿਖਾਈ ਦੇ ਰਿਹਾ ਹੈ। ਉਹ ਆਪਣੀ ਮੁੰਨੀ ਦੇ ਸਿਰ ਵਿਚੋਂ ਜੂੰਆਂ ਦੇਖ ਰਹੀ ਸੀ। ਮੁੰਨੀ ਨੂੰ ਸਾਹਮਣੇ ਦੇਖ ਕੇ ਉਹ ਖੁਸ਼ੀ ਵਿਚ ਹੱਸਣ ਲੱਗ ਪਿਆ।

ਪਰ ਰੁਪਿਆ ਮੁੰਨੀ ਨੂੰ ਦੇ ਕੇ ਵੀ ਤਾਂ ਉਹਨੂੰ ਦੋਜ਼ਖ ਦਾ ਅਜ਼ਾਬ ਸਹੇੜਨਾ ਹੋਵੇਗਾ। ਉਹ ਰੁਕ ਗਿਆ। ਤ੍ਰੇਹ ਅਤੇ ਭੁਖ ਕਾਰਨ ਹਲਕ ਸੁੱਕ ਰਿਹਾ ਸੀ। ਸਾਹਮਣੇ ਹੋਟਲ ਤੇ ਬਹੁਤ ਸਾਰੀਆਂ ਫੈਂਟਾ ਦੀਆਂ ਬੋਤਲਾਂ ਪਈਆਂ ਸਨ। "ਹਾਏ ਕਿੰਨਾ ਸੁਆਦ ਆਏਗਾ ਪੀ ਕੇ!" ਅੱਦੂ ਨੇ ਮੁੱਠੀ ਵਿਚ ਨੱਪਿਆ ਰੁਪਿਆ ਗੌਰ ਨਾਲ ਦੇਖਿਆ। ਪਰ ਉਹ ਰੁਪਿਆ ਦਰਪਨ ਬਣ ਗਿਆ। ਜਿਸ ਵਿਚੋਂ ਦੋਜ਼ਖ ਦੀਆਂ ਅਗਨ ਲਾਟਾਂ ਉਸ ਵਲ ਨੂੰ ਲਪਕ ਰਹੀਆਂ ਸਨ।

ਨਿਢਾਲ ਥੱਕਿਆ ਹੋਇਆ...ਦੋਜ਼ਖ ਦੀ ਅੱਗ ਵਿਚ ਤਪਦਾ ਹੋਇਆ, ਭੁਖਾ ਤਿਹਾਇਆ ਜਿਹਾ ਅੱਦੂ ਹੌਲੀ ਹੌਲੀ ਪਰਤਣ ਲਗਾ ਆਪਾ ਅਤੇ ਮੁੰਨੀ ਨੂੰ ਬਿਨਾਂ ਮਿਲਿਆਂ ਹੀ।

"ਓਏ ਅੱਦੂ ਦੇ ਬੱਚੇ! ਅੱਜ ਸਵੇਰ ਤੋਂ ਕਿਧਰ ਅਲੋਪ ਏਂ ਤੂੰ? ਤੇਰੀ ਬੇਗਮ ਸਾਹਿਬ ਗੁਸੇ ਹੋ ਰਹੀ ਆ।" ਗੁਆਂਢ ਦੀ ਇਕ ਨੌਕਰਾਣੀ ਨੇ ਦੇਖ ਕੇ ਅਵਾਜ਼ ਮਾਰੀ। ਘਬਰਾ ਕੇ ਅੱਦੂ ਰੁਪਿਆ ਜੇਬੇ 'ਚ ਪਾਣ ਲਗਾ ਤਾਂ ਉਹ ਲਾਗੇ ਆਈ। "ਕੀ ਤੂੰ ਬੰਗਲੇ ਤੋਂ ਕੁਝ ਚੋਰੀ ਕਰਕੇ ਨੱਸਿਆ ਹੈਂ ਅੱਜ?" ਉਹ ਨੌਕਰਾਣੀ ਫਿਕਰ ਜਹੇ ਨਾਲ ਉਸ ਵਲ ਦੇਖਣ ਲਗੀ।

ਨਹੀਂ ਤਾਂ......ਮੈਂ ਚੋਰੀ ਕਿਉਂ ਕਰਨੀ ਸੀ।" ਉਹਨੇ ਟਾਲ ਦਿਤਾ, ਪਰ ਹੰਝੂ ਕਦੋਂ ਟਲਣ ਵਾਲੇ ਸਨ। ਜੇ ਕਿਤੇ ਬੇਗਮ ਸਾਹਿਬ ਨੂੰ ਵੀ ਪਤਾ ਲਗ ਗਿਆ ਕਿ ਉਹ ਰੁਪਿਆ ਚੁਰਾ ਕੇ ਨਸਿਆ ਹੈ ਤਾਂ ਉਹ ਪੁਲਿਸ ਨੂੰ ਸੱਦ ਲੈਣਗੇ। ਲੋਕ ਉਹਨੂੰ 'ਚੋਰ ਓਏ ਚੋਰ ਓਏ' ਕਹਿਣਗੇ। ਉਹ ਹੁਣੇ ਜਾ ਕੇ ਰੁਪਿਆ ਬੇਗਮ ਸਾਹਿਬ ਨੂੰ ਦੇ ਦੇਵੇਗਾ। ਬੇਗਮ ਸਾਹਿਬ ਖੁਸ਼ ਹੋ ਜਾਣਗੇ। ਸਾਰੇ ਮੁਹੱਲੇ 'ਚ ਉਸ ਦੀ ਈਮਾਨਦਾਰੀ ਦੇ ਚਰਚੇ ਹੋਣਗੇ। ਮੁਹੱਲੇ ਦੇ ਦੂਜੇ ਨੌਕਰਾਂ ਨੂੰ ਉਸ ਦੇ ਉਦਾਹਰਣ ਦਿਤੇ ਜਾਣਗੇ। ਅਤੇ ਫ਼ੇਰ ਜੰਨਤ ਦੇ ਬੂਹੇ ਉਸ ਦੇ ਸਾਹਮਣੇ ਖੁਲ੍ਹਣ ਲਗੇ। ਮਰਿਆਂ ਮਰਿਆਂ ਕਦਮਾਂ ਨਾਲ ਉਹ ਗੇਟ ਵਿਚ ਦਾਖਲ ਹੋਇਆ। ਉਸਦੇ ਆ ਜਾਣ ਦੀ ਸੂਚਨਾ ਪੁਚਾ ਦਿਤੀ ਗਈ। ਸਾਰੇ ਮੁਹਲੇ ਦੀਆਂ ਨੌਕਰ ਕੁੜੀਆਂ ਉਸ ਦਾ ਮੁਕੱਦਮਾ ਸੁਣਨ ਦੇ ਲਈ ਬੇਗਮ ਸਾਹਿਬ ਦੀ ਅਦਾਲਤ ਵਿਚ ਆ ਖੜ੍ਹੀਆਂ ਸਨ। "ਸਵੇਰੇ ਗੇਟ ਦੇ ਲਾਗੇ ਪਿਆ ਮਿਲਿਆ ਸੀ" ਮੈਲ ਅਤੇ ਮੁੜ੍ਹਕੇ ਵਿਚ ਭਿੱਜਾ ਰੁਪਿਆ ਉਹਨੇ ਬੇਗਮ ਸਾਹਿਬ ਅਗੇ ਰਖਿਆ। ਉਹ ਬਰਾਂਡੇ ਵਿਚ ਕੁਰਸੀ ਤੇ ਲੇਟੀ ਅਖਬਾਰ ਦੇਖ ਰਹੀ ਸੀ। ਅਖਬਾਰ ਰਖ ਕੇ ਅੱਦੂ ਦੇ ਇਕ ਥੱਪੜ ਮਾਰ ਕੇ ਬੋਲੀ: "ਚੋਰਾ ਸੱਚ ਸੱਚ ਦੱਸ ਤੂੰ ਅੱਜ ਕਿੰਨੇ ਰੁਪੈ ਚੋਰੀ ਕੀਤੇ ਹਨ ਜਿਨ੍ਹਾਂ ਨਾਲ ਸਾਰਾ ਦਿਨ ਗੁਲਸ਼ਰਰੇ ਉਡਾਏ ਹਨ?"

ਪੰਜਾਬੀ ਰੂਪ:

**ਸੁਰਜੀਤ ਖੁਰਸ਼ੀਦੀ**

# ਮੇਰਾ ਪਿੰਡ

□ਜਗਦੀਸ਼ ਸਿੰਘ

ਮੇਰਾ ਪਿੰਡ, ਮੇਰਾ ਜਨਮ ਨਗਰ, ਸੰਤਾਲੀ ਸਾਲ ਪਹਿਲਾਂ ਸੰਨ ਸੰਤਾਲੀ ਵਿਚ ਪਾਕਿਸਤਾਨ ਦਾ ਹਿੱਸਾ ਬਣ ਗਿਆ ਸੀ। ਮੇਰਾ ਪਿੰਡ ਅੱਧੀ ਸਦੀ ਪਹਿਲਾਂ ਦੇ ਦ੍ਰਿਸ਼ ਵਿਚ ਮੈਨੂੰ ਕਿਸੇ ਪੁਰਾਤਨ ਸਮੇਂ ਦਾ ਦੇਵ ਸਥਾਨ ਜਾਂ ਤਪੋ-ਭੂਮੀ ਲਗਦਾ ਸੀ। ਬਹੁਤ ਵਡੇ ਸਰੋਵਰ ਕਿਨਾਰੇ ਦਰਖਤਾਂ ਹੇਠਾਂ ਕੱਚੀ ਮਿੱਟੀ ਦੀਆਂ ਝੁੱਗੀਆਂ ਵਾਲਾ। ਪਿੰਡ ਦਾ ਛੱਪੜ ਜਿੰਨੇ ਕਾਜ ਸਵਾਰਦਾ ਸੀ ਉਸ ਵਾਸਤੇ ਸਰੋਵਰ ਸ਼ਬਦ ਕੋਈ ਗਲਤ ਬਿਆਨੀ ਨਹੀਂ। ਇਹ ਰਾਵੀ ਦਰਿਆ ਤੋਂ ਸ਼ਾਇਦ ਪੰਜ ਮੀਲ ਤੇ ਹੀ ਹੋਵੇ ਜਾਂ ਥੋਹੜਾ ਵਧ ਵੀ ਹੋ ਸਕਦਾ ਹੈ। ਮੇਰੇ ਪਿੰਡ ਦੀ ਤਹਿਸੀਲ ਤਾਂ ਨਾਰੋਵਾਲ ਸੀ ਅਤੇ ਜ਼ਿਲਾ ਸਿਆਲਕੋਟ, ਪਰ ਇਹਦੇ ਆਪਣੇ ਨਾਮ ਨਾਲ ਨਾ 'ਵਾਲ' ਲਗਦਾ ਸੀ ਨਾ 'ਕੋਟ'। ਇਹਦੇ ਨਾਲ ਤਾਂ 'ਨਗਰ', 'ਪੁਰ' ਜਾਂ 'ਬਾਦ' ਵੀ ਨਹੀਂ ਸੀ ਲਗਾ ਹੋਇਆ। ਮੇਰੇ ਪਿੰਡ ਨੂੰ ਤਾਂ ਪਿੰਡ ਜਿੰਨੇ ਅੱਖਰ ਵੀ ਨਹੀਂ ਸਨ ਲਗਦੇ। ਇਕ ਹੀ ਅੱਖਰ ਨੂੰ ਇਕ ਮਾਤਰਾ ਲਾਉਣ ਨਾਲ ਪਿੰਡ ਬਣ ਜਾਂਦਾ ਹੈ 'ਢੇ'। ਢੇ ਨਾਲੋਂ ਤਾਂ ਖੇਹ ਸ਼ਬਦ ਵਿਚ ਹੀ ਦੂਣੇ ਅੱਖਰ ਲਗਦੇ ਨੇ। ਉਂਝ ਢੇ ਨਾਲ ਖੇਹ ਦਾ ਤੁਕਾਂਤ ਵਖ ਨਹੀਂ ਹੋ ਸਕਿਆ। ਇਸ ਤੁਕਾਂਤ ਕਾਰਨ ਤਾਂ ਕਈ ਵਾਰੀ ਅਤਿ ਲੋੜੀਂਦੇ ਜ਼ਬਤ ਤੇ ਸਬਰ ਟੁੱਟੇ। ਮੇਰਾ ਤਾਇਆ, ਬਾਪੂ ਕਿਸ਼ਨ ਸਿੰਘ ਕਿਤੇ ਕੁੜਮਾਂ ਦੇ ਪਿੰਡ ਗਿਆ। ਉਥੇ ਹਰ ਗੱਲ ਸਹਿ ਕੇ ਗਾਲ੍ਹਾਂ ਤੇ ਸਿੱਠਣੀਆਂ ਸੁਨਣੀਆਂ ਹੁੰਦੀਆਂ ਹਨ। ਬਾਪੂ ਨੇ ਸੁਣੀਆਂ ਵੀ, ਪਰ ਜਦੋਂ ਕਿਸੇ ਨੇ ਕਿਹਾ ਕਿ "ਗਈ ਸਾਂ ਮੈਂ ਢੇ...ਜਿਥੇ ਗੋਡੇ ਗੋਡੇ ਖੇਹ" ਤਾਂ ਬਾਪੂ ਕਿਸ਼ਨ ਸਿੰਘ ਦੇ ਮੂੰਹੋਂ ਬਦੋਬਦੀ ਗ਼ਜ਼ਲ ਦੇ ਮਤਲੇ ਦੀ ਦੂਜੀ ਲਾਈਨ ਨਿਕਲ ਹੀ ਗਈ "ਆਖਣ ਵਾਲੇ ਦੇ ਮੂੰਹ ਤੇ ਪਏ" ਜਦੋਂ ਕਿਹਾ ਤਾਂ ਚੁੱਪ ਵਰਤ ਗਈ। ਬਜ਼ੁਰਗ ਮਾਈਆਂ ਦਾ ਇਤਰਾਜ਼ ਸੀ ਕਿ—ਇਹ ਕੀ ਗੱਲ ਹੋਈ ਕੁੜੀਆਂ ਚਿੜੀਆਂ ਤਾਂ ਕਈ ਵਾਰ ਉਹ ਕੁਝ ਕਹਿ ਜਾਂਦੀਆਂ ਹਨ, ਜੋ ਸੁਣਿਆ ਨਾ ਜਾਵੇ। ਇਹ ਤਾਂ ਪਿੰਡ ਦਾ ਨਾਮ ਹੀ ਲਿਆ ਹੈ। ਪਰ ਉਹਨਾਂ ਨੂੰ ਕੀ ਪਤਾ ਸੀ ਕਿ ਢੇ ਦੀ ਖੇਹ ਨਾਲ ਮੁਹਾਰਣੀ ਕਿੰਨੀ ਪੁਰਾਣੀ ਸੀ। ਉਂਝ ਸ਼ਾਇਦ ਢੇ ਖੇਹ ਤੋਂ ਜਾਂ ਥੇਹ ਤੋਂ ਵਿਗੜਿਆ ਹੋਵੇ। ਹੋ ਸਕਦਾ ਹੈ ਪਿੰਡ ਨੂੰ ਢੇ ਜਾਂ ਥੇਹ ਬਨਾਉਣ ਵਿਚ ਰਾਵੀ ਦਰਿਆ ਦਾ ਵੀ ਯੋਗਦਾਨ ਹੋਵੇ। ਰਾਵੀ ਦੀ ਭੂਮਿਕਾ ਤਾਂ ਇਸ ਗਲ ਤੋਂ ਵੀ ਪ੍ਰਗਟ ਹੁੰਦੀ ਸੀ ਕਿ ਸਾਡੇ ਲਾਗੇ ਦੇ ਕਈ ਪਿੰਡਾਂ ਦੇ ਨਾਵਾਂ ਦਾ ਸੰਬੰਧ ਪਾਣੀ ਨਾਲ ਹੀ ਸੀ। ਨਾਲ ਦਾ ਮਸ਼ਹੂਰ ਕਸਬਾ ਤਾਂ 'ਗੋਤਾ' ਹੀ ਸੀ। ਸਾਹਮਣੇ ਪੂੰਗ ਸਨ। ਪਰੇਰੇ ਜਿਹੇ 'ਡੁੱਬੀਆਂ' ਵੀ ਸਨ। ਗੋਤੇ ਪਿੰਡ ਦੇ ਭਾਟੜੇ ਤਾਂ ਦੂਰ ਦੂਰ ਤਕ ਜਾਂਦੇ ਸਨ ਅਤੇ ਆਪਣੇ ਨਗਰ ਦਾ ਨਾਉਂ ਇਉਂ ਦਸਦੇ' "ਗੋਤਮ ਨਗਰੀ ਧਾਰਾ ਨਦੀ ਕੇ ਕਿਨਾਰੇ" ਪਰ ਹੁਣ ਧਾਰਾ ਨਦੀ ਰਾਵੀ ਬਹੁਤ ਦੂਰ ਸੀ ਅਤੇ ਵਿਚਕਾਰ ਇਕ ਰੇਲ ਦੀ ਲਾਈਨ ਵੀ ਆ ਗਈ ਸੀ।

ਆਪਣੇ ਨਾਂਅ ਵਾਂਗ ਹੀ ਢੇ ਛੋਟਾ ਜਿਹਾ ਪਿੰਡ ਸੀ ਪਰ ਇਸ ਦੀ ਮਸ਼ਹੂਰੀ ਛੋਟੀ ਨਹੀਂ ਸੀ। ਆਪਣੇ ਇਲਾਕੇ ਦੜਪ ਵਿਚ ਇਹ ਜਾਣਿਆਂ ਪਛਾਣਿਆ ਨਾਂਅ ਸੀ। ਇਥੇ ਨਾ ਕੋਈ ਸਕੂਲ ਸੀ ਨਾ ਬਾਜ਼ਾਰ ਪਰ ਇਥੋਂ ਦੇ ਲੋਕ ਬੜੀ ਬੜੀ ਦੂਰ ਫਿਰ ਆਏ ਸਨ। ਇਥੇ ੪੦-੫੦ ਤਾਂ ਫੌਜੀ ਹੀ ਰਹਿੰਦੇ ਸਨ ਅਤੇ ਸੂਬੇਦਾਰ ਸਨ ਬੰਦੂਕਾਂ ਵਾਲੇ। ਜਿਥੇ ਇਕ ਫੌਜੀ ਹੋਵੇ ਉਥੇ ਤਾਂ ਅੰਤਰਰਾਸ਼ਟਰੀ ਐਨਟੀਨਾ ਲਗਾ ਹੁੰਦਾ ਹੈ। ਸੋ ਲਾਮ ਦੀਆਂ ਗਲਾਂ ਤੋਂ ਲੈ ਕੇ ਆਜ਼ਾਦ ਹਿੰਦ ਫੌਜ ਦੀਆਂ ਮਲਾਂ, ਮਲਾਇਆ ਹਾਂਗ ਕਾਂਗ ਦੀਆਂ ਬਾਤਾਂ ਤੇ ਚੀਨ ਜਪਾਨ ਦੀਆਂ ਕਹਾਣੀਆਂ ਸਰੋਤੇ ਨੂੰ ਹਿਲਣ ਨਾ ਦੇਂਦੀਆਂ। ਸਾਡੇ ਆਪਣੇ ਇਕ ਭਰਾ ਤਾਏ ਕਿਸ਼ਨ ਸਿੰਘ ਦੇ ਵਡੇ ਸਪੁਤਰ ਸ ਸੇਵਾ ਸਿੰਘ ਕੋਲ ਤਾਂ ਇਹਨਾਂ ਗਲਾਂ ਅਤੇ ਅਜੋਕੇ ਹਾਲਾਤ ਤੇ ਖਬਰਾਂ ਅਤੇ ਤਬਸਰਿਆਂ ਦਾ ਭੰਡਾਰ ਹੁੰਦਾ। ਭਰਾ ਸੇਵਾ ਸਿੰਘ ਦੁਆਲੇ ਪਿੜ ਬੱਝ ਜਾਂਦਾ ਜਿਵੇਂ ਰੇਡੀਓ ਤੋਂ ਖਬਰਾਂ ਸੁਣ ਰਹੇ ਹੋਣ।

ਢੇ ਦੀ ਮਸ਼ਹੂਰੀ ਹੋਰ ਜੱਥਾ ਵੀ ਕਰਦਾ ਸੀ। ਇਹ ਸੀ ਪਾੜ੍ਹਿਆਂ ਦਾ ਜਥਾ ਜੋ ਟੋਲੀ ਬਣਾ ਕੇ ਗੋਤੇ ਦੇ ਪਰਾਇਮਰੀ ਸਕੂਲ ਪੜ੍ਹਣ ਜਾਂਦਾ। ਇਹ ਪੈਦਲ ਹੀ ਪਿੰਡ ਦੇ ਛਪੜ ਦੁਆਲੇ ਮੋੜਾ ਕੱਟ ਕੇ ਤੁਰਦਾ ਸਿਰ ਤੇ ਕਿਤਾਬਾਂ ਦੇ ਬਸਤੇ ਤੇ ਹਥਾਂ ਵਿਚ ਲਕੜ ਦੀਆਂ ਤਖਤੀਆਂ ਹੁੰਦੀਆਂ। ਇਹ ਜੱਥਾ ਜਾਣ ਕੇ ਬਿਖੜੇ ਰਾਹੀਂ ਲੰਘਦਾ। ਜੇ ਰਾਹ 'ਚ ਮੀਂਹ ਦਾ ਪਾਣੀ ਹੈ ਤਾਂ ਪਾਣੀ ਵਿਚੋਂ ਲੰਘਦਾ ਤਪਦੇ ਦਿਨਾਂ ਵਿਚ ਵੀ ਇਹ ਨਾਲ ਦੇ ਪਿੰਡ ਸਰਾਜ ਦਾ ਵੀ ਵਲੇਵਾਂ

ਪਾ ਕੇ ਚੱਕਰ ਲਾ ਆਉਂਦਾ । ਮੁਸਲਮਾਨ ਸਿਖ ਹਿੰਦੂ ਈਸਾਈ ਇਸ ਜੱਥੇ ਵਿਚ ਹੁੰਦੇ ਪਰ ਉਦੋਂ ਬਹੁਤਾ ਪਤਾ ਨਹੀਂ ਸੀ ਕਿ ਇਹ ਵੱਖ ਵੱਖ ਧਰਮ ਨੇ । ਸਾਨੂੰ ਤਾ ਇਹ ਹੀ ਪਤਾ ਲਗਦਾ ਜਦੋਂ ਲੋਕ ਕਹਿੰਦੇ ਕਿ ਢੇ ਵਾਲੇ ਆ ਗਏ ਨੇ । ਢੇ ਜਿਵੇਂ ਕੌਮ ਜਾਂ ਰਿਆਸਤ ਹੋਵੇ । ਜੱਥੇ ਦੇ ਬਹੁਤਿਆਂ ਮੁੰਡਿਆਂ ਦੇ ਪੈਰੀਂ ਤਾਂ ਜੁਤੀ ਵੀ ਨਾ ਹੁੰਦੀ । ਤੇ ਕਮੀਜ਼ ? ਉਦੋਂ ਇਹ ਘਰੀਂ ਬਣਾਏ ਖੱਦਰ ਦਾ ਝੱਗਾ ਹੁੰਦਾ ਸੀ ਜੋ ਪਜਾਮੇ ਦਾ ਕੰਮ ਵੀ ਦਿੰਦਾ ਤੇ ਨਕ ਪੂੰਝਣ ਲਈ ਰੁਮਾਲ ਵੀ ਹੁੰਦਾ। ਸਿਆਲ ਵਿਚ ਗੋਡੇ ਕਜਣ ਦੇ ਵੀ ਕੰਮ ਆਉਂਦਾ ਤੇ ਹੁਨਾਲ ਵਿਚ ਪੱਖੀ ਦਾ ਕੰਮ ਵੀ ਦਿੰਦਾ ।

ਚਾਰ ਜਮਾਤਾਂ ਪਾਰ ਕਰ ਲੈਣੀਆਂ ਤਾਂ ਪਿੰਡ ਵਿਚ ਮਾਨ ਵਾਲੀ ਗਲ ਸੀ । ਇਕ ਪਾੜ੍ਹਆਂ ਦਾ ਜੱਥਾ ਜ਼ਿਆਦਾ ਸਤਿਕਾਰ ਅਤੇ ਹੈਸੀਅਤ ਰਖਦਾ ਵੀ ਸੀ। ਇਹ ਅਗੋਂ ਪੜ੍ਹਾਈ ਵਾਸਤੇ ਨਾਰੋਵਾਲ ਜਾਂਦਾ ਸੀ । ਇਹ ਵਧੀਆ ਕਪੜਿਆਂ ਭਾਵ ਪਜਾਮਿਆਂ ਨਾਲ ਜਾਂਦਾ । ਚਾਰ ਮੀਲ ਪੈਦਲ ਚਲ ਕੇ ਜਾਂਦਾ ਤੇ ਵੇਖਦਿਆਂ ਵੇਖਦਿਆਂ ਕਈਆਂ ਕੋਲ ਸਾਈਕਲ ਵੀ ਆ ਗਏ । ਇਹ ਸਾਈਕਲਾਂ ਵਾਲੇ ਤਾਂ ਇਵੇਂ ਹੁੰਦੇ ਜਿਵੇਂ ਅਜ ਕਲ ਮਾਰੂਤੀ ਦੇ ਸਵਾਰ ਹੋਣ । ਨਾਰੋਵਾਲ ਹੋ ਕੇ ਆਉਣਾ ਇਕ 'ਰੁਤਬਾ ਹੁੰਦਾ ਸੀ। ਨਾਰੋਵਾਲ ਇਕ ਪੂਰੇ ਸ਼ਹਿਰ ਦੀ ਖਿੱਚ ਰਖਦਾ ਸੀ। ਨਾਰੋਵਾਲ ਰੇਲ ਦਾ ਸਟੇਸ਼ਨ ਹੀ ਨਹੀਂ ਜੰਕਸ਼ਨ ਵੀ ਸੀ। ਸਿਆਲਕੋਟ, ਅੰਮ੍ਰਿਤਸਰ ਤੇ ਲਾਹੌਰ ਦੀਆਂ ਵਖ ਵਖ ਦਿਸ਼ਾਵਾਂ ਨੂੰ ਇਥੋਂ ਰੇਲ ਜਾਂਦੀ ਸੀ । ਅਗ ਬਾਲਦਾ ਤੇ ਧੂੰਏ ਦੀ ਇਕ ਲੰਮੀ ਬਦਲੀ ਛਡਦਾ ਕਾਲਾ ਕਲੂਤ ਇੰਜਨ ਗੱਡੀ ਦੇ ਡੱਬਿਆਂ ਨੂੰ ਧੂਹ ਕੇ ਜਦੋਂ ਖੜਦਾ ਤਾਂ ਤਿੰਨਾਂ ਜ਼ਿਲਿਆਂ ਵਿਚ ਲੋਕਾਂ ਨੇ ਗੀਤ ਵੀ ਬਣਾ ਲਏ ।

ਗੱਡੀ ਆਈ ਗੱਡੀ ਆਈ ਨਾਰੋਵਾਲ ਦੀ
ਬੁਢੇ ਦੀ ਦਾਹੜੀ ਵਿਚ ਅੱਗ ਬਾਲਦੀ ।

ਸਿਆਲਕੋਟ ਤੋਂ ਜਲੰਧਰ ਤਕ ਰੇਲ ਪਟੜੀ ਤੇ ਚੱਲਣ ਵਾਲਾ ਇਕ ਡੀਜ਼ਲ ਵਾਲਾ ਡੱਬਾ ਵੀ ਸੀ । ਚਿੱਟੇ ਜਿਹੇ ਰੰਗ ਦਾ ਖ਼ੂਬਸੂਰਤ ਬਾਂਕਾ ਡੱਬਾ। ਇਹ ਵੀ ਨਾਰੋਵਾਲ ਆਉਂਦਾ ਜਾਂਦਾ । ਇਹਦੇ ਬਾਰੇ ਵੀ ਗੀਤ ਬਣੇ ਸਨ— "ਦਿਨੇ ਹੀ ਤਾਰੇ ਵਿਖਾਉਂਦਾ ਜਲੰਧਰ ਵਾਲਾ ਡੱਬਾ ਡੱਬਾ ।" ਨਾਰੋਵਾਲ ਦੀ ਸ਼ਾਨ ਨੂੰ ਦੋਬਾਲਾ ਕਰਦਾ ਸੀ ਇਹ ਡੱਬਾ ।

ਢੇ ਦੀ ਮਸ਼ਹੂਰੀ ਦਾ ਇਕ ਕਾਰਨ ਇਥੋਂ ਦਾ ਭੰਗੜੇ ਵਾਲਾ ਜੱਥਾ ਸੀ। ਮੈਂ ਸਿਆਲਕੋਟੀਆਂ ਦਾ ਭੰਗੜਾ ਰਾਵਲਪਿੰਡੀ ਤਾਂ ਦੇਖਿਆ ਪਰ ਢੇ ਵਿਚ ਅਜੇ ਵੇਖਣਾ ਸੀ (ਜਲੰਧਰ ਵਿਚ ਵੀ ਆ ਕੇ ਵੇਖਿਆ । ਕੋਈ ਦਰਸ਼ਕ ਨਚਣੋਂ ਰਹਿ ਨਹੀਂ ਸੀ ਸਕਦਾ) ਭੰਗੜੇ ਵਿਚ ਅਕਸਰ ਲੜਾਈਆਂ ਹੋ ਜਾਂਦੀਆਂ ਸਨ ਪਰ ਇਹ ਹੀ ਤਾਂ ਕਮਾਲ ਸੀ ਢੇ ਵਾਲਿਆਂ ਦਾ ਕਿ ਇਹਨਾਂ ਦੇ ਭੰਗੜੇ ਦੀ ਕਲਾ ਤਾਂ ਮਾਨਣ ਵਾਲੀ ਹੁੰਦੀ ਪਰ ਸਿਆਣੇ ਬੰਦੇ ਹਮੇਸ਼ਾਂ ਹੀ ਲੜਾਈ ਤੋਂ ਬਚਾ ਲੈਂਦੇ । ਇਹ ਭਾਂਗੜੀ ਜਥਾ ਮਹੀਨਾ ਮਹੀਨਾ ਪਹਿਲਾਂ ਤੇਲ ਮਲਦਾ ਡੰਡ ਬੈਠਕਾਂ ਕਢਦਾ ਭੰਗੜਾ ਪਾਉਂਦਾ ਤੇ ਅੰਤ ਵਿਸਾਖੀ ਨੂੰ ਨਚਦਾ ਹੋਇਆ ਲਾਗਦੇ ਪਿੰਡ ਚਿੜੀਆਂ ਦੀ ਝੰਗੀ ਜਾਂਦਾ ਜਿਥੇ ਹੋਰ ਪਿੰਡਾਂ ਤੋਂ ਵੀ ਭੰਗੜੇ ਵਾਲਿਆਂ ਦੇ ਜੱਥੇ ਆਉਂਦੇ । ਧਾਰਮਕ ਦੀਵਾਨ ਵੀ ਲਗਦੇ ਖਾਣ ਪੀਣ ਦੀਆਂ ਦੁਕਾਨਾਂ ਵੀ ਹੁੰਦੀਆਂ । ਇਥੇ ਢੇ ਵਾਲਿਆਂ ਦੇ ਭੰਗੜੇ ਦੀ ਡਾਹਢੀ ਉਡੀਕ ਹੁੰਦੀ ।

ਇਕ ਹੋਰ ਜੱਥਾ ਸੀ ਜਿਸ ਨੇ ਢੇ ਦੇ ਨਾਮ ਨੂੰ ਚਾਰ ਚੰਨ ਲਾਏ । ਇਹ ਸੀ ਵਧੀਆ ਢੋਲਕੀ ਛੈਣੇ ਵਜਾਉਣ ਵਾਲਾ ਸ਼ਬਦੀ ਜੱਥਾ। ਸਿੱਧੀਆਂ ਸਿੱਧੀਆਂ ਧਾਰਨਾਂ ਨਾਲ ਸ਼ਬਦ ਪੜ੍ਹਣ ਵਾਲਾ ਤੇ ਹੁੰਮ ਹੁਮਾ ਕੇ ਮੇਲਿਆਂ ਤੇ ਪੁਜਣ ਵਾਲਾ । ਜਿਸ ਦਿਨ ਰਾਵਲ ਪਿੰਡੀ ਤੋਂ ਮੇਰੇ ਪਿਤਾ ਜੀ ਨੇ ਪਿੰਡ ਆ ਜਾਣਾ ਉਸੇ ਸ਼ਾਮ ਨੂੰ ਸਾਡੇ ਘਰ ਦੇ ਸਾਹਮਣੇ ਵਾਲੇ ਗੁਰਦੁਆਰੇ ਦੀ ਛੱਤ ਤੇ ਇਹ ਢੋਲਕੀ ਛੈਣੇ ਵਜਣੇ ਸ਼ੁਰੂ ਹੋ ਜਾਣੇ ਅਤੇ ਨਾਲ ਹੀ 'ਤੀਨ ਲੋਕ ਦੇ ਪਤੀ ਪ੍ਰਮਾਤਮਾ ਮੇਰੀ ਆ ਡੰਡਾਉਤ ਬੰਦਨਾ' ਦੀ ਧਾਰਨਾ ਸੁਣਾਈ ਦੇਣੀ । ਫੇਰ ਦੋ ਕੁ ਮੁੰਡੇ ਘਰ ਆਉਣੇ ਤੇ 'ਚਾਚਾ ਜੀ' (ਮੇਰੇ ਪਿਤਾ ਜੀ) ਨੂੰ ਗੁਰਦੁਆਰੇ ਲੈ ਜਾਣਾ ਫੇਰ ਪਤਾ ਨਹੀਂ ਰਾਤ ਦੇ ਕਿੰਨੇ ਵਜ ਜਾਣੇ । ਜਦੋਂ ਲਾਗਲੇ ਪਿੰਡਾਂ ਵਿਚ ਟਿਕੀ ਹੋਈ ਰਾਤ ਵਿਚ ਕੋਠਿਆਂ ਤੇ ਪਏ ਲੋਕਾਂ ਨੂੰ ਢੇ ਵਲੋਂ ਢੋਲਕੀ ਦੀ ਆਵਾਜ਼ ਆਉਣੀ ਤਾਂ ਪਤਾ ਲਗ ਜਾਣਾ ਕਿ ਜਥੇਦਾਰ ਨੱਥਾ ਸਿੰਘ ਪਿੰਡ ਆ ਗਿਆ ਹੈ ।

ਇਹ ਸ਼ਾਇਦ ਸਿਆਲਕੋਟੀਆਂ ਦੇ ਖਮੀਰ ਵਿਚ ਹੈ ਕਿ ਤਾਲ ਤੇ ਇਹਨਾਂ ਦਾ ਪੈਰ ਉਠਣੋਂ ਨਹੀਂ ਰਹਿੰਦਾ । ਢੋਲ ਹੋਵੇ ਜਾਂ ਢੋਲਕੀ ਇਹਨਾਂ ਦੇ ਦਿਲਾਂ ਨੂੰ ਧੂਹ ਪਾਉਂਦੇ ਹਨ । ਇਸੇ ਵਾਸਤੇ ਭੰਗੜਾ ਹੋਵੇ ਜਾਂ ਨਾਮਧਾਰੀਆਂ ਦਾ ਦੀਵਾਨ ਉਸ ਦੇ ਗੱਭਰੂ ਸਾਂਝੇ ਹੀ ਹੁੰਦੇ । ਇਕ ਵੇਲੇ ਦੀ ਗੱਲ ਬਹੁਤ ਮਸ਼ਹੂਰ ਹੈ—ਢੇ ਵਾਲਿਆਂ ਦਾ ਭੰਗੜਾ ਚਿੜੀਆਂ ਦੀ ਝੰਗੀ ਵਿਸਾਖੀ ਤੇ ਗਿਆ । ਖੂੰਡੇ ਉੱਲਰ ਰਹੇ ਸਨ ਤੇ ਬੱਕਰੇ ਬੁਲਾਏ ਜਾ ਰਹੇ ਸਨ । ਪੈਰਾਂ 'ਚੋਂ ਉਡਦੀ ਧੂੜ

'ਚੋਂ ਬੰਦਾ ਪਛਾਨਣਾ ਮੁਸ਼ਕਲ ਸੀ। ਚੜ੍ਹਦੀਆਂ ਗਰਮੀਆਂ ਵਿਚ ਨੱਚਦਿਆਂ ਪਿੰਡੇ 'ਚੋਂ ਪਸੀਨਾ ਫੁਆਰੇ ਬਣ ਕੇ ਨਿਕਲ ਰਿਹਾ ਸੀ। ਬੁੱਲ੍ਹਾਂ ਉਤੇ ਅਤੇ ਸੰਘਾਂ ਵਿਚ ਚੀਕਣੀ ਧੂੜ ਦੀ ਪਰਤ ਜੰਮੀ ਹੋਈ ਸੀ ਕਿ ਅਗੇ ਪਿੰਡ ਡੱਡੀਆਂ ਦੇ ਨਾਮਧਾਰੀ ਜਥੇਦਾਰ ਨਰੈਣ ਸਿੰਘ ਹੋਰਾਂ ਦੀਵਾਨ ਲਾਇਆ ਹੋਇਆ ਸੀ। ਢੇ ਵਾਲੇ ਭੰਗੜੇ ਦੇ ਜੱਥੇ ਦਾ ਨਾਂ ਸੁਣ ਕੇ ਉਹਨਾਂ ਨੂੰ ਚਾਅ ਚੜ੍ਹ ਗਿਆ। ਉਹਨਾਂ ਇਕ ਇਸ਼ਾਰਾ ਕੀਤਾ ਤੇ ਭੰਗੜੇ ਵਾਲੇ ਗੱਭਰੂਆਂ ਨੇ ਲਾਚੇ ਲਾਹ ਕੇ ਮੋਢਿਆਂ ਤੇ ਰਖ ਲਏ। ਥੱਲਿਓਂ ਕਛਹਿਰੇ ਨਿਕਲ ਆਏ। ਧਾਈ ਕਰਕੇ ਕਿਸੇ ਨੇ ਢੋਲਕੀ ਕਿਸੇ ਨੇ ਛੈਣੇ ਤੇ ਕਿਸੇ ਖੜਤਾਲਾਂ ਫੜ ਲਈਆਂ ਤੇ ਫੇਰ...ਚਲ ਸੋ ਚਲ। ਤਾਲ ਚਾਹੀਦਾ ਹੈ ਢੋਲ ਦਾ ਹੋਵੇ ਜਾਂ ਢੋਲਕੀ ਦਾ। ਵੇਖਣ ਵਾਲੇ ਹੈਰਾਨ ਵੀ ਤੇ ਖੁਸ਼ ਵੀ।

ਇਹ ਤਾਂ ਉਪਰ ਹੋਈ ਨਾ ਜਥਿਆਂ ਦੀ ਗੱਲ। ਹੁਣ ਇਕ ਇਕੱਲੇ ਬੰਦੇ ਦੀ ਗੱਲ ਕਰਦੇ ਹਾਂ। ਇਕ ਗਰੀਬ ਕਿਸਾਨ ਦੀ ਗੱਲ। ਸਾਧਾਰਣ ਬੰਦਾ ਜਿਸ ਦੀ ਕੱਛ ਪਾਟੀ ਵੀ ਹੁੰਦੀ, ਇਕ ਪਹੁੰਚਾ ਉਪਰ ਇਕ ਥੱਲੇ ਹੁੰਦਾ। ਥੋੜ੍ਹੀ ਜ਼ਮੀਨ ਦਾ ਮਾਲਕ ਪਰ ਬੇਪ੍ਰਵਾਹ। ਇਹ ਸੀ ਬਾਬਾ ਰੂਸ ਵਾਲਾ। ਬਾਬੇ ਦਾ ਨਾਂਅ ਵੀ ਸ਼ਾਇਦ ਹੀ ਕਿਸੇ ਨੂੰ ਪਤਾ ਹੋਵੇ, ਤੇ ਟੱਬਰ...ਟੱਬਰ ? ਸਾਧ ਸੰਗਤ ਹੀ ਸੀ। ਬਾਬਾ ਰੂਸ ਵਾਲਾ ਨਾਂਅ ਕਿਉਂ ਪਿਆ ? ਉਹ ਨਿਸਚਿਤ ਤੌਰ ਤੇ ਕਮਿਊਨਿਸਟ ਨਹੀਂ ਸੀ। ਗੁਰੂ ਰਾਮ ਸਿੰਘ ਅਧੀਨ ਚੱਲੇ ਨਾਮਧਾਰੀ ਕੂਕਾ ਅੰਦੋਲਨ ਸਮੇਂ ਨਾਮਧਾਰੀਆਂ ਨੇ ਰੂਸ ਵਲ ਆਪਣੇ ਵਫਦ ਭੇਜੇ ਸਨ। ਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਬਾਅਦ ਵੀ ਇਹ ਸਰਗਰਮੀ ਜਾਰੀ ਰਹੀ ਸੀ। ਕੂਕਿਆਂ ਦੇ ਬਾਰਾਂ ਮਾਹਾਂ ਅਤੇ ਭਵਿਖ ਬਾਣੀਆਂ ਵਿਚ ਰੂਸ ਦੀ ਬੜੇ ਜੋਸ਼ ਨਾਲ ਉਡੀਕ ਕੀਤੀ ਜਾਂਦੀ ਸੀ। 'ਜਦ ਰੂਸ ਪੰਜਾਬੇ ਆਵੇ...' ਤਾਂ ਘਰ ਘਰ ਗਾਇਆ ਜਾਂਦਾ ਸੀ। ਰੂਸ ਆਵੇ ਫਰੰਗੀਆਂ ਦਾ ਬਿਸਤਰਾ ਗੋਲ ਹੋਵੇ। ਸੰਤ ਖਾਲਸੇ ਦਾ ਪ੍ਰਕਾਸ਼ ਹੋਵੇ ਇਹ ਉਮੰਗ ਕੀਤੀ ਜਾਂਦੀ ਸੀ। ਇਹ ਬਾਬਾ ਵੀ ਰੂਸ ਦੀਆਂ ਗੱਲਾਂ ਕਰਦਾ ਰਿਹਾ ਤੇ ਇਹਦਾ ਨਾਮ ਬਾਬਾ ਰੂਸ ਵਾਲਾ ਹੀ ਪੈ ਗਿਆ। ਬਾਬੇ ਦੀ ਥੋੜ੍ਹੀ ਜ਼ਮੀਨ ਵਿਚੋਂ ਜੋ ਵੀ ਕਣਕ ਹੁੰਦੀ ਉਹ ਸੰਭਾਲ ਲੈਂਦਾ। ਕਮਾਦ ਵੀ ਰਹੁ ਵਾਸਤੇ ਸੰਭਾਲ ਰਖਣਾ, ਘਰ ਦੇ ਦਾਣੇ ਘਰ ਦਾ ਗੁੜ ਤੇ ਸਾਲ ਬਾਅਦ ਇਕ ਤਗੜਾ ਮੇਲਾ ਪਿੰਡ ਵਿਚ ਕਰਨਾ—ਉਸ ਵਿਚ ਨਾਮਧਾਰੀਆਂ ਦੇ ਸਮੇਂ ਦੇ ਗੁਰੂ, ਸਤਿਗੁਰੂ ਪ੍ਰਤਾਪ ਸਿੰਘ ਵੀ ਆਉਂਦੇ ਤੇ ਹੋਰ ਜਥੇ ਦੀਵਾਨ ਲਾਉਣ ਵਾਲੇ ਵੀ। ਸਾਰੀ ਕਮਾਈ ਇਸ ਮੇਲੇ ਤੇ ਲਾ ਦੇਣੀ। ਕਹਿੰਦੇ ਨੇ ਉਹਦੇ ਖੇਤਾਂ ਵਿਚ ਬਰਕਤ ਬਹੁਤ ਸੀ। ਬਹੁਤ ਵਧੀਆ ਦਾਣੇ ਨਿਕਲਦੇ। ਇਸ ਮੇਲੇ ਕਰਕੇ ਬਾਬਾ ਰੂਸ ਵਾਲਾ ਤੇ ਢੇ ਪਿੰਡ ਸਾਰੇ ਦੜਪ ਵਿਚ ਆਪਣੇ ਕੱਦ-ਕਾਠ ਨਾਲੋਂ ਕਿਤੇ ਜ਼ਿਆਦਾ ਮਸ਼ਹੂਰ ਹੋ ਗਏ ਸਨ।

ਇਥੋਂ ਦੇ ਇਕ ਮੁਸਲਮਾਨ ਫਕੀਰ ਬਾਰੇ ਇਹ ਗੱਲ ਮਸ਼ਹੂਰ ਸੀ ਕਿ ਰਾਤ ਨੂੰ ਉਹਦੇ ਅੰਗ ਵਖ ਵਖ ਹੋ ਜਾਂਦੇ ਨੇ ਅਤੇ ਦਿਨ ਨੂੰ ਫੇਰ ਇਕੱਠੇ। ਇਹੋ ਜਿਹੀਆਂ ਹੋਰ ਗੱਲਾਂ ਵੀ ਚਲਦੀਆਂ ਸਨ। ਦੁਪਹਿਰੀਂ ਤੁਰਦੇ ਬਦਾਵਿਆਂ, ਛਲੇਡਿਆਂ ਬਾਰੇ ਅਤੇ ਪਿਛਲ ਪੈਰੀਂ ਡੈਣਾਂ ਬਾਰੇ ਵੀ।

ਜਿਸ ਦਿਨ ਮੇਰੀ ਮਾਂ ਨੇ ਫੁੱਲੀਆਂ ਪਤਾਸੇ ਮੌਲਵੀ ਜੀ ਨੂੰ ਦੇਕੇ ਮੈਨੂੰ ਪਿੰਡ ਗੋਤੇ ਦੇ ਸਕੂਲ ਵਿਚ ਪਹਿਲੀ ਕੱਚੀ ਵਿਚ ਦਾਖਲ ਕੀਤਾ, ਉਸ ਦਿਨ ਤੋਂ ਹੀ ਮੇਰਾ ਇਕ ਗਵਾਂਢੀ ਮੁੰਡਾ ਪਰਛਾਂਵੇਂ ਵਾਂਗ ਮੇਰੇ ਨਾਲ ਜੁੜ ਗਿਆ। ਇਹ ਸੀ ਸਲੀਮਾ। ਅਸਲੀ ਨਾਂਅ ਭਾਵੇਂ ਮੁਹੰਮਦ ਸਲੀਮ ਹੋਵੇ ਜਾਂ ਅਹਿਮਦ ਸਲੀਮ, ਪਰ ਉਹਦੀ ਮਾਂ ਵੀ ਉਚੀਆਂ ਟਾਹਰਾਂ ਮਾਰ ਕੇ, ਵੇ ਸਲੀਮਿਆਂ ਤੂੰ ਕਿਥੇ ਐਂ, ਕਹਿੰਦੀ ਤੇ ਬਾਕੀ ਸਾਰੇ ਵੀ। ਉਹਨੇ ਮੂੰਹ ਹਨੇਰੇ ਹੀ ਸਾਡੇ ਘਰ ਆ ਕੇ ਬਹਿ ਜਾਣਾ। ਨਾਂ ਦਸਣਾ ਪੁੱਛਣਾ। ਮੈਂ ਜੂੜਾ ਕਰਵਾ ਤਿਆਰ ਹੋ ਘਰੋਂ ਨਿਕਲ ਜਾਣਾ ਤਾਂ ਮੇਰੀ ਮਾਂ ਨੇ ਉਹਨੂੰ ਵੇਖਣਾ "ਵੇ ਸਲੀਮੇ ਤੂੰ ਏਥੇ ਈ ਬੈਠਾ ਏਂ'। ਦੀਸ਼ਾ ਤਾਂ ਚਲਾ ਵੀ ਗਿਆ।' ਫੇਰ ਸਲੀਮੇ ਦੀ ਅੱਖ ਉਗੜਣੀ ਉਸ ਸ਼ੂਟ ਵੱਟ ਕੇ ਛਪੜ ਦੇ ਉਰਲੇ ਕੰਢੇ ਹੀ ਮੈਨੂੰ ਮਿਲ ਜਾਣਾ। ਫੇਰ ਭਾਵੇਂ ਸਾਡੇ ਗੁਰਦਵਾਰੇ ਵਿਚ ਸੰਗਰਾਂਦ ਦਾ ਕੜਾਹ ਪ੍ਰਸ਼ਾਦ ਹੋਣਾ ਜਾਂ ਉਹਨਾਂ ਦੀ ਕਿਸੇ ਦਰਗਾਹ ਤੇ ਮਿਠਾ ਚੂਰਮਾ ਵੰਡਿਆ ਜਾਣਾ ਜਾਂ ਕਿਸੇ ਜੱਟ ਦੇ ਖਰਬੂਜ਼ਿਆਂ ਦਾ ਉਜਾੜਾ ਪੈਣਾ ਸਲੀਮਾ ਤੇ ਮੈਂ ਇਕਠੇ ਹੀ ਹੋਣੇ। ਸਾਡੀ ਬੜੀ ਪੱਕੀ ਯਾਰੀ ਸੀ।ਅਸੀਂ ਉਸ ਦੇ ਘਰ ਵੀ ਜਾਣਾ। ਸਲੀਮੇ ਦੇ ਮੁਸਲਮਾਨ ਮਾਪੇ ਇਸ ਗਲ ਦਾ ਖਾਸ ਖਿਆਲ ਰਖਦੇ ਕਿ ਅਪਣੇ ਘਰੋਂ ਕੋਈ ਚੀਜ਼ ਮੈਨੂੰ ਨਾ ਖਾਣ ਦਿੰਦੇ। ਜਦੋਂ ਉਹਨਾਂ ਦੇ ਘਰ ਵਿਆਹ ਸ਼ਾਦੀ ਹੁੰਦੀ ਤਾਂ ਸਾਂਝੀ ਰੌਣਕ ਤਾਂ ਲਗਦੀ, ਕੁੜੀਆਂ ਦੇ ਗੌਣ ਵੀ ਸਾਂਝੇ ਹੀ ਹੁੰਦੇ ਪਰ ਉਹ ਸੁਕੀ ਰਸਦ ਹੀ ਸਾਨੂੰ ਦਿੰਦੇ।

ਸਕੂਲ ਜਾਣ ਨਾਲ ਨਵਾਂ ਚਾਨਣ ਸਾਡੇ ਵਿਚ ਆਉਣ

ਲਗਾ। ਜਿਹੜੀਆਂ ਗਲਾਂ ਘਰ ਵਿਚ ਕਰਨੀਆਂ ਪਾਪ ਸਮਝਿਆ ਜਾਂਦਾ ਸੀ ਉਸ ਦੀ ਤਾਲੀਮ ਘਰੋਂ ਬਾਹਰ ਪੈਰ ਧਰਦਿਆਂ ਹੀ ਸ਼ੁਰੂ ਹੋ ਜਾਣੀ। ਇਕ ਵਿਸ਼ਾਲ ਜਾਣਕਾਰੀ ਦਾ ਸਮੁੰਦਰ ਸਾਡੇ ਸਾਹਮਣੇ ਸੀ। ਸਕੂਲ ਵਿਚ ਦੋ ਕਿਸਮ ਦਾ ਅਨੁਭਵ ਸੀ—ਇਕ ਤਾਂ ਮੌਲਵੀ ਜੀ ਦੇ ਆਤੰਕ ਦਾ ਅਤੇ ਦੂਸਰਾ ਦੋਸਤਾਂ ਯਾਰਾਂ ਨਾਲ ਖੇਡਣ ਦਾ। ਦੋਸਤਾਂ ਦੀ ਮੇਰੇ ਵਿਚ ਦਿਲਚਸਪੀ ਏਸ ਕਰਕੇ ਵੀ ਸੀ ਕਿ ਮੈਂ ਰਾਵਲਪਿੰਡੀ ਦੇ ਆਪਣੇ ਅਨੁਭਵ ਦੱਸ ਕੇ ਉਹਨਾਂ ਨੂੰ ਹੈਰਾਨ ਕਰਦਾ ਸਾਂ—ਉਥੇ ਦੀਵੇ ਨਹੀਂ ਹੁੰਦੇ ਤੇਲ ਵਾਲੇ...ਬਲਬ ਹੁੰਦੇ ਹਨ ਤੇ ਬਟਨ ਦਬਾਇਆਂ ਜਗ ਪੈਂਦੇ ਹਨ ਬਟਨ ਦਬਾਇਆਂ ਬੁਝ ਜਾਂਦੇ ਹਨ...ਪਾਣੀ ਨਾਲੀਆਂ 'ਚੋਂ ਹੋ ਕੇ ਟੂਟੀਆਂ 'ਚੋਂ ਨਿਕਲਦਾ ਹੈ...ਬਗੈਰ ਘੋੜੇ ਦੇ ਗੱਡੀਆਂ ਚਲਦੀਆਂ ਹਨ, ਕਾਰਾਂ ਮੋਟਰਾਂ ਚਲਦੀਆਂ ਹਨ। ਇਹਨਾਂ ਮੁੰਡਿਆਂ ਨੇ ਤਾਂ ਅਜੇ ਰੇਲ ਵੀ ਨਹੀਂ ਸੀ ਵੇਖੀ। ਦੀਵੇ ਦੀ ਥਾਂ ਲਾਲਟੈਣ ਜਾਂ ਵੱਡਾ ਲੈਂਪ ਤਾਂ ਅਮੀਰੀ ਦੀ ਨਿਸ਼ਾਨੀ ਸੀ। ਮੋਟਰਾਂ ਤਾਂ ਹੁੰਦੀਆਂ ਹੀ ਨਹੀਂ ਸਨ ਪਿੰਡਾਂ 'ਚ। ਸੜਕਾਂ ਦੀ ਥਾਂ ਪਹੇ ਹੀ ਸਨ। ਪਰ ਇਕ ਦਿਨ ਇਕ ਮਾਮੂਲੀ ਗੱਲ ਘਟਨਾ ਦਾ ਰੂਪ ਧਾਰਨ ਕਰ ਗਈ। ਬਾਹਰ ਮੈਦਾਨ ਵਿਚ ਹੀ ਜਮਾਤਾਂ ਲਗੀਆਂ ਸਨ। ਇਕ ਦੂਣੀ ਦੂਣੀ, ਦੋ ਦੂਣੀ ਚਾਰ ਦੀਆਂ ਮੁਹਾਰਨੀਆਂ ਦਾ ਉੱਚੀ ਉੱਚੀ ਸੁਰਮਈ ਮੁਕਾਬਲਾ ਹੋ ਰਿਹਾ ਸੀ ਪਤਾ ਨਹੀਂ ਕਿਥੋਂ ਇਕ ਟਰੱਕ ਆ ਗਿਆ! ਉਸ ਦੀ ਘੂਕਰ ਸਰਾਜ ਪਿੰਡ ਵਲੋਂ ਆਉਣੀ ਸ਼ੁਰੂ ਹੋਈ ਸੀ ਅਤੇ ਉਹ ਸਿਧਾ ਸਾਡੇ ਸਕੂਲ ਵਲ ਹੀ ਆ ਰਿਹਾ ਸੀ। ਇਸ ਟਰੱਕ ਨੇ ਸਾਰੇ ਸਕੂਲ ਦਾ ਜ਼ਬਤ ਤੋੜ ਦਿਤਾ। ਉਹਨੂੰ ਵੇਖਕੇ ਸਾਰਾ ਸਕੂਲ ਹੀ ਸਣੇ ਮਾਸਟਰਾਂ ਦੇ ਉਠ ਕੇ ਮੈਦਾਨ ਦੀ ਬਾਹਰਲੀ ਹੱਦ ਤੇ ਤਾਰ ਵਲ ਵਾਹੋਦਾਹੀ ਦੌੜ ਪਿਆ। ਟਰੱਕ ਆਇਆ, ਮੋੜ ਕਟਿਆ ਅਤੇ ਸਕੂਲ ਦੇ ਕੋਲੋਂ ਦੀ ਹੋ ਕੇ ਅਗਾਂਹ ਪਿੰਡ ਵਲ ਪਤਾ ਨਹੀਂ ਕਿਧਰ ਨੂੰ ਚਲਾ ਗਿਆ। ਇਸ ਟਰੱਕ ਨੇ ਇਕ ਛੁਟੀ ਵਾਲਾ ਮਾਹੌਲ ਹੀ ਬਣਾ ਦਿਤਾ। ਇਹਦੀਆਂ ਗੱਲਾਂ ਹੀ ਹੁੰਦੀਆਂ ਰਹੀਆਂ। ਮੈਨੂੰ ਇਵੇਂ ਲਗਾ ਜਿਵੇਂ ਸ਼ਹਿਰੀ ਜੀਵਨ ਦੀ ਜਿਹੜੀ ਜਾਣਕਾਰੀ ਮੁੰਡਿਆਂ ਨੂੰ ਮੇਰੇ ਕੋਲੋਂ ਹੀ ਮਿਲਦੀ ਸੀ ਇਹ ਤਾਂ ਹੁਣ ਸਿਧੀ ਪਿੰਡ ਵੀ ਪਹੁੰਚ ਗਈ ਹੈ। ਇਹ ਹੁਣ ਮੇਰੇ ਕੋਲੋਂ ਕਿਉਂ ਸੁਨਣਗੇ ਅਤੇ ਮੇਰੀ ਸਰੇਸ਼ਟਤਾ ਕੀ ਰਹਿ ਗਈ? ਨਿਸਚਿਤ ਤੌਰ ਤੇ ਇਹ ਸੰਕੇਤ ਸੀ ਕਿ ਸ਼ਹਿਰ ਦੀ ਹਵਾ ਪਿੰਡ ਵਿਚ ਪੁਜ ਗਈ ਹੈ।

ਸਾਡੀ ਪੜ੍ਹਾਈ ਅਲਫ਼ ਬੇ ਪੜ੍ਹਾਉਣ ਨਾਲ ਉਰਦੂ ਦੀ ਹੀ ਸ਼ੁਰੂ ਹੋਈ ਸੀ। ਕਲਮਾਂ ਘੜਾਉਣੀਆਂ, ਕਾਲੀ ਸਿਆਹੀ ਨਾਲ ਲੱਕੜ ਦੀਆਂ ਫੱਟੀਆਂ ਤੇ ਲਿਖਦੇ ਰਹਿਣਾ। ਇਹ ਫੱਟੀਆਂ ਕਈ ਵਾਰ ਸ਼ਸਤਰਾਂ ਦਾ ਕੰਮ ਦਿੰਦੀਆਂ ਜਦੋਂ ਆਪਸੀ ਜੰਗ ਹੋਣੀ। ਬਹੁਤੀ ਪੜ੍ਹਾਈ ਘੋਟੇ ਦੀ ਹੀ ਹੁੰਦੀ ਅਗੇ ਅਗੇ ਮਾਸਟਰ ਜੀ ਬੋਲਦੇ ਪਿਛੇ ਪਿਛੇ ਅਸੀਂ। ਆਪਣੇ ਉਰਦੂ ਦੇ ਕਾਇਦੇ ਵਿਚੋਂ ਇਕ ਲਤੀਫ਼ਾ ਸਾਨੂੰ ਸਭ ਨੂੰ ਯਾਦ ਹੋ ਗਿਆ। ਲਤੀਫ਼ਾ 'ਲਤੀਫ਼' ਸ਼ਬਦ ਤੋਂ ਬਣਿਆ ਹੈ। ਲਤੀਫ਼ ਭਾਵ ਬਰੀਕ, ਬਹੁਤ ਹੀ ਬਾਰੀਕ ਗੱਲ। ਇਹ ਚੁਟਕਲੇ ਤੋਂ ਭਾਵ ਬਾਰੀਕ ਹੀ ਹੁੰਦਾ ਹੈ। ਲਤੀਫ਼ਾ ਸਭ ਨੇ ਸੁਣਿਆ ਹੈ ਪਰ ਉਸ ਦੀ ਸ਼ਿੱਦਤ ਅਜੇ ਤਕ ਕਾਇਮ ਹੈ। ਕੁਝ ਇਸ ਤਰ੍ਹਾਂ ਦਾ ਸੀ।

ਏਕ ਦੋਸਤ (ਯਾਦ ਨਹੀਂ ਕਿ ਨਾਲ ਬੇਵਕੂਫ਼ ਲਫ਼ਜ਼ ਵਰਤਿਆ ਕਿ ਨਹੀਂ) ਨੇ ਦੂਸਰੇ ਸੇ ਪੂਛਾ।

ਅਗਰ ਦਰਿਆ ਕੋ ਆਗ ਲਗ ਜਾਏ ਤੋ ਮਛਲੀਆਂ ਕਹਾਂ ਜਾਏਂਗੀ।

ਦੂਸਰੇ ਨੇ ਜਵਾਬ ਦੀਆ ਦਰਖਤੋਂ ਪਰ ਚੜ੍ਹ ਜਾਏਂਗੀ

ਪਹਿਲਾ ਬੋਲਾ, ਯਹ ਭੀ ਕੋਈ ਗਾਏਂ ਬੈਂਸੇਂ ਹੈਂ ਜੋ ਦਰਖਤੋਂ ਪਰ ਚੜ੍ਹ ਜਾਇਗੀ।

ਇਕ ਲਤੀਫ਼ਾ ਨਾਰੋਵਾਲ ਜਾਣ ਵਾਲੇ ਵਡੇ ਮੁੰਡੇ ਸੁਣਾਉਂਦੇ ਇਹ ਉਹਨਾਂ ਦੀ ਅੰਗਰੇਜ਼ੀ ਦੀ ਕਿਤਾਬ ਵਿਚ ਸੀ। ਨਾਲ ਹੀ ਤਸਵੀਰ ਵੀ ਸੀ। ਇਕ ਅੰਗਰੇਜ਼ ਵਕੀਲ ਦੀ ਤਸਵੀਰ ਉਸ ਨੂੰ ਆਪ ਬਹੁਤ ਪਸੰਦ ਸੀ। ਉਹ ਹਰ ਇਕ ਨੂੰ ਇਹ ਵਿਖਾਉਂਦਾ ਤੇ ਸਾਰੇ ਉਸ ਤਸਵੀਰ ਦੀ ਬਹੁਤ ਸਿਫਤ ਕਰਦੇ। ਉਸ ਵਕੀਲ ਦਾ ਇਕ ਪਠਾਨ ਗਾਹਕ ਸੀ। ਵਕੀਲ ਨੇ ਉਹ ਹੀ ਤਸਵੀਰ ਉਸ ਪਠਾਨ ਨੂੰ ਦਿਖਾਈ ਤਾਂ ਉਹ ਸੋਚੀਂ ਪੈ ਗਿਆ। ਸੋਚ ਸੋਚ ਕੇ ਕਹਿਣ ਲਗਾ ਸਾਹਿਬ ਇਹ ਤਸਵੀਰ ਹੈ ਤਾਂ ਬਹੁਤ ਖੂਬਸੂਰਤ ਚੰਗੀ ਪਰ ਇਸ ਵਿਚ ਇਕ ਨੁਕਸ ਹੈ।

ਵਕੀਲ ਹੈਰਾਨੀ ਨਾਲ ਪੁਛਣ ਲਗਾ ਕੀਹ ਨੁਕਸ ਹੈ?

ਪਠਾਨ ਨੇ ਕਿਹਾ ਇਸ ਤਸਵੀਰ ਵਿਚ ਤੁਸੀਂ ਆਪਣੇ ਹੱਥ ਆਪਣੀਆਂ ਜੇਬਾਂ ਵਿਚ ਪਾ ਕੇ ਖੜੇ ਹੋ ਜਦੋਂ ਕਿ ਹੋਣੇ ਚਾਹੀਦੇ ਸਨ ਕਿਸੇ ਦੂਸਰੇ ਦੀ ਜੇਬ ਵਿਚ। ਵਕੀਲਾਂ ਦੇ ਕਿੱਤੇ ਤੇ ਸਾਰਥਕ ਵਿਅੰਗ ਸੀ ਇਹ।

# ਗਿ: ਬਾਦਲ ਸਿੰਘ ਹਾਪੜ

□ਪਿਆਰਾ ਸਿੰਘ ਦਾਤਾ

ਦੇਸ਼ ਵੰਡ ਤੋਂ ਥੋੜਾ ਚਿਰ ਪਿਛੋਂ ਜਦੋਂ ਪੰਜਾਬ ਤੇ ਦਿਲੀ ਵਿਚ ਅਮਨ ਕਾਇਮ ਹੋਇਆ। ਪਾਕਿਸਤਾਨ ਤੋਂ ਆਏ ਸਿਖ ਹਿੰਦੂ ਕੁਝ ਪੰਜਾਬ ਵਿਚ, ਕੁਝ ਦਿਲੀ ਤੇ ਬਾਕੀ ਦੇ ਦੂਜੇ ਪ੍ਰਾਂਤਾਂ ਵਿਚ ਜਾ ਕੇ ਰੋਜ਼ੀ ਰੋਟੀ ਲਈ ਸੰਘਰਸ਼ ਕਰਨ ਲਗ ਪਏ। ਜਿਹਨਾਂ ਦਿਨਾਂ ਦੀ ਅਸੀਂ ਗਲ ਕਰਦੇ ਹਾਂ, ਉਹਨਾਂ ਦਿਨਾਂ ਵਿਚ ਕਾਂਗਰਸ ਦਾ ਲੋਹਪੁਰਸ਼ ਪ੍ਰਤਾਪ ਸਿੰਘ ਕੈਰੋਂ ਪੰਜਾਬ ਦਾ ਮੁਖ ਮੰਤਰੀ ਬਣਿਆ। ਉਸ ਦੇ ਰਾਜ ਸਮੇਂ ਹੀ ਸ਼ਰੋਮਣੀ ਕਮੇਟੀ ਦੀਆਂ ਚੋਣਾਂ ਹੋਈਆਂ। ਕਾਂਗਰਸ ਸ਼ਰੋਮਣੀ ਕਮੇਟੀ ਤੇ ਕਬਜ਼ਾ ਕਰਨਾ ਚਾਹੁੰਦੀ ਸੀ। ਪ੍ਰਤਾਪ ਸਿੰਘ ਕੈਰੋਂ ਨੇ 'ਸਾਧ ਸੰਗਤ ਬੋਰਡ' ਦੇ ਨਾਂ ਤੇ ਇਕ ਸਿੱਖ ਸੰਸਥਾ ਬਣਾਈ, ਜਿਸ ਦੇ ਨਾਂ ਤੇ ਸ਼ਰੋਮਣੀ ਕਮੇਟੀ ਦੀਆਂ ਚੋਣਾਂ ਲੜੀਆਂ ਗਈਆਂ, ਪਰ ਲੋਹ ਪੁਰਸ਼ ਪ੍ਰਤਾਪ ਸਿੰਘ ਕੈਰੋਂ ਦੀਆਂ ਲਖ ਕੋਸ਼ਿਸ਼ਾਂ ਦੇ ਬਾਵਜੂਦ ਸਾਧ ਸੰਗਤ ਦੇ ਨਾਂ ਤੇ ਸਿਰਫ ਦੋ ਸੀਟਾਂ ਜਿਤੀਆਂ ਜਾ ਸਕੀਆਂ, ਬਾਕੀ ਸਾਰੀਆਂ ਸੀਟਾਂ ਤੇ ਕਬਜ਼ਾ ਅਕਾਲੀ ਪਾਰਟੀ ਦਾ ਹੋ ਗਿਆ।

ਉਸ ਸਮੇਂ ਸ਼ਰੋਮਣੀ ਕਮੇਟੀ ਦਾ ਪ੍ਰਧਾਨ ਮਾਸਟਰ ਤਾਰਾ ਸਿੰਘ ਹੁੰਦਾ ਸੀ, ਪਰ ਉਸਦੇ ਬਹੁਤ ਸਾਰੇ ਸਾਥੀ ਜਿਨ੍ਹਾਂ ਚੋਂ ਜਥੇਦਾਰ ਉਧਮ ਸਿੰਘ ਨਾਗੋਕੇ ਤੇ ਸ: ਈਸ਼ਰ ਸਿੰਘ ਮਝੈਲ ਅਕਾਲੀਆਂ ਨਾਲੋਂ ਟੁਟ ਕੇ ਕਾਂਗਰਸ ਵਿਚ ਜਾ ਰਲੇ। ਇਸ ਤਰ੍ਹਾਂ ਕਦੀ ਸ਼ਰੋਮਣੀ ਕਮੇਟੀ ਤੇ ਮਾਸਟਰ ਤਾਰਾ ਸਿੰਘ ਧੜਾ ਕਾਬਜ਼ ਹੋ ਜਾਂਦਾ ਤੇ ਕਦੀ ਜਥੇਦਾਰ ਉਧਮ ਸਿੰਘ ਨਾਗੋਕੇ ਤੇ ਮਝੈਲ ਸ਼ਰੋਮਣੀ ਕਮੇਟੀ ਤੇ ਕਬਜ਼ਾ ਜਮਾ ਲੈਂਦੇ। ਇਸ ਤਰ੍ਹਾਂ ਕਈ ਸਾਲ ਚਲਦਾ ਰਿਹਾ, ਵਧੇਰੇ ਸਰਦਾਰੀ ਮਾਸਟਰ ਤਾਰਾ ਸਿੰਘ ਦੀ ਹੀ ਰਹੀ।

ਪੰਜਾਬੀ ਸੂਬੇ ਮੋਰਚੇ ਦੇ ਦਿਨਾਂ ਵਿਚ ਮਾਸਟਰ ਤਾਰਾ ਸਿੰਘ ਆਪਣੇ ਇਕ ਬਹੁਤ ਹੀ ਪਿਆਰੇ ਸੰਤ ਫ਼ਤਿਹ ਸਿੰਘ ਨੂੰ ਗੰਗਾ ਨਗਰ ਤੋਂ ਅੰਮ੍ਰਿਤਸਰ ਲੈ ਆਏ ਤੇ ਪੰਜਾਬ ਬਾਰੇ ਆਪਣੀਆਂ ਸ਼ਰਤਾਂ ਮਨਾਣ ਤੇ ਕਾਂਗਰਸ ਤੇ ਦਬਾ ਪਾਣ ਲਈ ਸੰਤ ਫਤਿਹ ਸਿੰਘ ਨੂੰ ਸਿਖਾਂ ਤੇ ਵਿਸ਼ੇਸ਼ ਕਰਕੇ ਅਕਾਲੀਆਂ ਦਾ ਲੀਡਰ ਥਾਪ ਦਿਤਾ।

ਉਹਨੀਂ ਦਿਨੀਂ ਸਿਖ ਧਰਮ ਪ੍ਰਚਾਰ ਲਈ ਪੰਜਾਬ ਤੋਂ ਬਾਹਰ ਬਹੁਤ ਸਾਰੀਆਂ ਥਾਵਾਂ ਤੇ ਸਿਖ ਮਿਸ਼ਨਰੀ ਭੇਜੇ ਗਏ। ਜਿਨ੍ਹਾਂ ਵਿਚੋਂ ਹਾਪੜ (ਯੂ. ਪੀ.) ਸਿਖ ਧਰਮ ਪ੍ਰਚਾਰ ਦਾ ਬੜਾ ਵਡਾ ਗੜ ਸੀ। ਸਿਖ ਮਿਸ਼ਨਰੀ ਸੰਸਥਾ ਅੰਮ੍ਰਿਤਸਰ ਤੋਂ ਬਹੁਤ ਸਾਰੇ ਪ੍ਰਚਾਰਕ ਸਿੱਖ ਧਰਮ ਦੇ ਪਰਚਾਰ ਲਈ ਬਾਹਰਲੇ ਸੂਬਿਆਂ ਵਿਚ ਭੇਜੇ ਜਾਂਦੇ ਸਨ। ਉਹਨਾਂ ਵਿਚੋਂ ਇਕ ਮਿਸ਼ਨਰੀ ਗਿ: ਬਾਦਲ ਸਿੰਘ ਹਾਪੜ ਸਨ। ਗਿਆਨੀ ਬਾਦਲ ਸਿੰਘ, ਮਾਸਟਰ ਤਾਰਾ ਸਿੰਘ ਦੇ ਬਹੁਤ ਨਜ਼ਦੀਕੀ ਸ਼ਰਧਾਲੂਆਂ ਵਿਚੋਂ ਸਨ। ਉਹਨਾਂ ਨੇ, ਅ ਪਣੇ ਅਸਰ ਰਸੂਖ ਨਾਲ ਯੂ. ਪੀ. ਤੇ ਹੋਰ ਸੂਬਿਆਂ ਵਿਚ ਪ੍ਰਚਾਰ ਕਰਕੇ ਹਜ਼ਾਰਾਂ ਦੀ ਗਿਣਤੀ ਵਿਚ ਸਿਖ ਸਜਾਏ। ਸੰਗਤਾਂ ਤੋਂ ਲੱਖਾਂ ਰੁਪਏ ਇਕੱਤਰ ਕਰਕੇ ਹਾਪੜ ਵਿਚ ਬੜਾ ਵਡਾ ਗੁਰਦੁਵਾਰਾ ਬਣਾਇਆ। ਕਾਲਜ ਦੀ ਬਿਲਡਿੰਗ ਬਣਾਈ। ਯਾਤਰੀਆਂ ਦੇ ਰਹਿਣ ਲਈ ਬਹੁਤ ਸਾਰੇ ਕਮਰੇ ਬਣਾਏ ਗਏ, ਬਹੁਤ ਸਾਰੀ ਜ਼ਮੀਨ ਖਰੀਦ ਕੇ ਗੁਰਦੁਵਾਰੇ ਦੇ ਨਾਂ ਲਗਾਈ। ਇਸ ਤਰ੍ਹਾਂ ਬੜੀ ਕਰੜੀ ਮਿਹਨਤ ਨਾਲ ਇਹ ਅਸਥਾਨ ਮੁਕੰਮਲ ਹੋਏ। ਸਿਖ ਮਿਸ਼ਨਰੀ ਹਾਪੜ ਸਿਖ ਪ੍ਰਚਾਰ ਦਾ ਇਕ ਵਡਾ ਗੜ੍ਹ ਸਮਝਿਆ ਜਾਂਦਾ ਸੀ। ਉਹਨੀਂ ਦਿਨੀਂ ਗਿਆਨੀ ਬਾਦਲ ਸਿੰਘ ਜਦੋਂ ਦਿਲੀ ਆਉਂਦੇ ਤਾਂ ਗੁਰਦੁਵਾਰਾ ਸੀਸੀ ਗੰਜ ਦੇ ਮੈਨੇਜਰ ਸ. ਗੁਰਦਿਆਲ ਸਿੰਘ ਤੇ ਇਹਨਾਂ ਸਤਰਾਂ ਦੇ ਲਿਖਾਰੀ ਨੂੰ ਜ਼ਰੂਰ ਮਿਲ ਕੇ ਜਾਂਦੇ। ਜਦੋਂ ਮੈਂ ਲਾਹੌਰ ਤੋਂ ਉਜੜ ਕੇ ਪ੍ਰੀਤ ਨਗਰ ਆਇਆ ਤਾਂ ਸਾਡੇ ਮਾਤਾ ਪਿਤਾ ਤੇ ਭੈਣ ਦੋ ਬਚਿਆਂ ਨੂੰ ਭਗਤਾਂ ਵਾਲੇ ਗੇਟ ਵਿਚ ਇਕ ਮਕਾਨ ਵਿਚ ਰਿਹਾਇਸ਼ ਰਖੀ। ਉਹਨੀਂ ਦਿਨੀਂ ਮੇਰਾ ਮਿਤਰ ਤਖ਼ਤ ਸਿੰਘ ਗੁਰੂ ਰਾਮ ਦਾਸ ਹਸਪਤਾਲ ਵਿਚ ਕੰਮ ਕਰਦਾ ਸੀ। ਤਖਤ ਸਿੰਘ ਤੇ ਗੁਰਦਿਆਲ ਸਿੰਘ ਆਪਸ ਵਿਚ ਦੋਸਤ ਸਨ। ਸ. ਗੁਰਦਿਆਲ ਸਿੰਘ ਉਦੋਂ ਸ਼ਰੋਮਣੀ ਕਮੇਟੀ ਦੇ ਦਫਤਰ ਵਿਚ ਕਲਰਕ ਸਨ। ਜਦੋਂ ਜਥੇਦਾਰ ਉਧਮ ਸਿੰਘ ਤੇ ਸ: ਈਸ਼ਰ ਸਿੰਘ ਮਝੈਲ ਦਾ ਕਮੇਟੀ ਤੇ ਕਬਜ਼ਾ ਹੋਇਆ, ਤਾਂ ਇਹਨਾਂ ਨੇ ਸ: ਗੁਰਦਿਆਲ ਸਿੰਘ ਨੂੰ ਗੁਰਦੁਵਾਰਾ ਸੀਸ ਗੰਜ ਦਿਲੀ ਦਾ ਮੈਨੇਜਰ ਬਣਾ ਦਿਲੀ ਭੇਜ ਦਿਤਾ। ਮੈਂ ਅੰਮ੍ਰਿਤਸਰ ਤੋਂ ਹੀ ਸ: ਗੁਰਦਿਆਲ ਸਿੰਘ ਦਾ ਜਾਣੂਸਾਂ। ਉਦੋਂ ਜਥੇਦਾਰ

ਈਸ਼ਰ ਸਿੰਘ ਮਝੈਲ ਜੋ ਮਗਰੋਂ ਪੰਜਾਬ ਦੇ ਮੰਤਰੀ ਬਣੇ, ਪੰਜਾਬੀ ਅਖਬਾਰ (ਵਰਤਮਾਨ) ਦੇ ਸੰਪਾਦਕ ਸਨ। ਉਦੋਂ ਤੋਂ ਹੀ ਮੇਰੀ ਸ. ਗੁਰਦਿਆਲ ਸਿੰਘ ਨਾਲ ਜਾਣ ਪਛਾਣ ਸੀ।

ਜਿਵੇਂ ਕਿ ਮੈਂ ਪਿੱਛੇ ਦੱਸ ਆਇਆ ਹਾਂ ਗਿਆਨੀ ਬਾਦਲ ਸਿੰਘ ਜੀ, ਜਦੋਂ ਦਿੱਲੀ ਆਉਂਦੇ ਤਾਂ ਉਹ ਸ੍ਰ: ਗੁਰਦਿਆਲ ਸਿੰਘ ਮੈਨੇਜਰ ਤੇ ਮੈਨੂੰ ਮਿਲ ਕੇ ਜਾਂਦੇ। ਉਹ ਬੜੇ ਵਿਦਵਾਨ ਤੇ ਸਿਖ ਹਿਤੈਸ਼ੀ ਮਨੁੱਖ ਸਨ। ਉਹ ਅਕਾਲੀ ਲੀਡਰਾਂ ਤੇ ਵਰਕਰਾਂ ਬਾਰੇ ਬਹੁਤ ਕੁਝ ਜਾਣਦੇ ਸਨ। ਉਹਨਾਂ ਦੀਆਂ ਕਮਜ਼ੋਰੀਆਂ ਤੇ ਉਨ੍ਹਾਂ ਦੇ ਨਿਜੀ ਕਿਰਦਾਰ ਬਾਰੇ ਉਹ ਬੜੀਆਂ ਦਿਲਚਸਪ ਘਟਨਾਵਾਂ ਸੁਣਾਂਦੇ। ਜਿਨ੍ਹਾਂ ’ਚੋਂ ਇਕ ਬੜੀ ਦਿਲਚਸਪ ਵਾਰਤਾ ਦਾ ਅਸੀਂ ਇਥੇ ਜ਼ਿਕਰ ਕਰਦੇ ਹਾਂ।

ਇਹ ਉਹਨਾਂ ਦਿਨਾਂ ਦੀ ਗੱਲ ਹੈ, ਜਦੋਂ ਮਾਸਟਰ ਤਾਰਾ ਸਿੰਘ ਜੀ ਸ਼ਰੋਮਣੀ ਕਮੇਟੀ ਦੇ ਪ੍ਰਧਾਨ ਸਨ ਤੇ ਉਹਨਾਂ ਦੇ ਸਾਥੀ ਜਥੇਦਾਰ ਊਧਮ ਸਿੰਘ ਨਾਗੋਕੇ ਤੇ ਜਥੇਦਾਰ ਈਸ਼ਰ ਸਿੰਘ ਮਝੈਲ ਉਹਨਾਂ ਤੋਂ ਵੱਖਰੇ ਹੋ ਕੇ ਕਾਂਗਰਸ ਵਿਚ ਜਾ ਸ਼ਾਮਲ ਹੋਏ ਸਨ। ਮਾਸਟਰ ਤਾਰਾ ਸਿੰਘ ਨੇ ਇਕ ਵਿਸ਼ੇਸ਼ ਮਿਸ਼ਨ ਤੇ ਆਪਣੇ ਕੁਝ ਨਿਜੀ ਵਿਸ਼ਵਾਸ ਵਾਲੇ ਅਕਾਲੀ, ਸੰਤ ਵਿਨੋਭਾ ਭਾਵੇ ਜੀ ਪਾਸ ਵਾਰਧਾ ਘੱਲੇ। ਸ੍ਰੀ ਵਿਨੋਭਾ ਭਾਵੇ ਜੀ ਤੋਂ ਉਹ ਸਲਾਹ ਲੈਣੀ ਚਾਹੁੰਦੇ ਸਨ ਕਿ ਕੀ ਸਿੱਖ ਧਰਮ ਤੇ ਰਾਜਨੀਤੀ ਵੱਖਰੇ ਰਹਿਣੇ ਚਾਹੀਦੇ ਹਨ ਜਾਂ ਇਕੱਠੇ ਰਹਿਣੇ ਠੀਕ ਹਨ ? ਸ੍ਰੀ ਵਿਨੋਭਾ ਭਾਵੇ ਜੀ ਨੇ ਉਸ ਮਿਸ਼ਨ ਨੂੰ ਸਲਾਹ ਦਿਤੀ ਕਿ ਧਰਮ ਤੇ ਰਾਜਨੀਤੀ ਨੂੰ ਇਕੱਠਿਆਂ ਨਹੀਂ ਹੋਣਾ ਚਾਹੀਦਾ। ਧਰਮ ਵਿਚ ਪ੍ਰਭੂ ਦੀ ਉਪਾਸ਼ਨਾ, ਸੱਚਾਈ, ਈਮਾਨਦਾਰੀ ਤੇ ਲੋਕਾਂ ਦੀ ਸੇਵਾ ਹਮਦਰਦੀ ਆਦਿ ਕਰਨੀ ਹੁੰਦੀ ਹੈ, ਪਰ ਰਾਜਨੀਤੀ ਵਿਚ ਇਸ ਤੋਂ ਉਲਟ ਝੂਠ, ਫਰੇਬ ਤੇ ਲੋਕਾਂ ਨੂੰ ਸਬਜ਼ ਬਾਗ ਵਿਖਾ ਕੇ ਉਹਨਾਂ ਤੋਂ ਵੋਟਾਂ ਬਟੋਰਨਾ ਹੁੰਦਾ ਹੈ। ਰਾਜਨੀਤੀ ਵਿਚ ਜਨਤਾ ਨਾਲ ਝੂਠੇ ਲਾਰੇ ਲਾ ਕੇ ਲੋਕ ਸਭਾ ਤੇ ਰਾਜ ਸਭਾ ਦੇ ਮੈਂਬਰ ਬਣਨਾ ਤੇ ਸੂਬਿਆਂ ਦੀਆਂ ਅਸੈਂਬਲੀਆਂ ਦੇ ਐਮ.ਐਲ.ਏ. ਬਣਨਾ ਹੀ ਨੇਤਾ ਲੋਕਾਂ ਦਾ ਨਿਸ਼ਾਨਾ ਹੁੰਦਾ ਹੈ! ਇਸ ਲਈ ਧਰਮ ਤੇ ਰਾਜਨੀਤੀ ਬਿਲਕੁਲ ਵੱਖਰੇ ਹੋਣੇ ਚਾਹੀਦੇ ਹਨ।

ਜਦੋਂ ਇਸ ਡੈਪੂਟੇਸ਼ਨ ਨੇ ਮਾਸਟਰ ਤਾਰਾ ਸਿੰਘ ਨੂੰ ਸੰਤ ਵਿਨੋਭਾ ਭਾਵੇ ਨਾਲ ਹੋਈ ਗੱਲਬਾਤ ਦਾ ਸਾਰਅੰਸ਼ ਦਸਿਆ, ਤਾਂ ਮਾਸਟਰ ਜੀ ਵੀ ਵਿਨੋਭਾ ਜੀ ਦੀਆਂ ਦਲੀਲਾਂ ਦੇ ਕਾਇਲ ਹੋ ਗਏ। ਉਹਨਾਂ ਨੇ ਫੈਸਲਾ ਕੀਤਾ ਕਿ ਸ਼੍ਰੋਮਣੀ ਕਮੇਟੀ ਨੂੰ ਸਿਰਫ ਧਰਮ ਕਾਰਜਾਂ ਲਈ ਕੰਮ ਕਰਨਾ ਚਾਹੀਦਾ ਹੈ ਤੇ ਰਾਜਸੀ ਸਰਗਰਮੀਆਂ ਸ਼੍ਰੋਮਣੀ ਅਕਾਲੀ ਦਲ ਦੇ ਖੇਤਰ ਵਿਚ ਹੋਣੀਆਂ ਚਾਹੀਦੀਆਂ ਹਨ।

ਮਾਸਟਰ ਤਾਰਾ ਸਿੰਘ ਨੇ ਆਪਣੇ ਸਹਿਯੋਗੀਆਂ ਨਾਲ ਗੱਲਬਾਤ ਕਰਕੇ ਇਕ ਐਲਾਨਨਾਮਾ ਤਿਆਰ ਕੀਤਾ, ਜੋ ਦੂਜੀ ਸਵੇਰ ਦੀਆਂ ਅਖਬਾਰਾਂ ਵਿਚ ਛਪਣਾ ਸੀ, ਪਰ ਇਸ ਫੈਸਲੇ ਦੀ ਭਿਣਕ ਵਿਰੋਧੀ ਪਾਰਟੀ ਦੇ ਬੰਦਿਆਂ ਦੇ ਕੰਨੀਂ ਪੈ ਗਈ। ਉਹਨਾਂ ਫੈਸਲਾ ਕੀਤਾ ਕਿ ਮਾਸਟਰ ਜੀ ਦੇ ਇਸ ਫੈਸਲੇ ਨੂੰ "ਇਸ਼ੂ" ਬਣਾ ਕੇ ਉਹਨਾਂ ਨੂੰ ਖੂਬ ਭੰਡਿਆ ਜਾਵੇ ਕਿ ਮਾਸਟਰ ਗਰੁਪ, ਪੰਥ ਦੀਆਂ ਮੁਢਲੀਆਂ ਰਵਾਇਤਾਂ ਨੂੰ ਤਾਰਪੀਡੋ ਕਰਨਾ ਚਾਹੁੰਦਾ ਹੈ, ਜੋ ਸਿੱਖ ਧਰਮ ਦੇ ਬਿਲਕੁਲ ਵਿਰੁਧ ਹੈ।

ਅਕਾਲੀ ਦਲ ਦੇ ਇਸ ਐਲਾਨਨਾਮੇ ਨੂੰ ਪ੍ਰੈਸ ਵਿਚ ਦੇਣ ਤੋਂ ਕੁਝ ਮਿੰਟ ਪਹਿਲਾਂ ਹੀ ਮਾਸਟਰ ਜੀ ਨੂੰ ਪਤਾ ਲਗ ਗਿਆ ਕਿ ਵਿਰੋਧੀ ਇਸ ਐਲਾਨ ਨੂੰ ਢਾਲ ਬਣਾ ਕੇ ਉਹਨਾਂ ਨੂੰ ਬਦਨਾਮ ਕਰਨਾ ਚਾਹੁੰਦੇ ਹਨ। ਸੋ ਉਨ੍ਹਾਂ ਫੌਰਨ ਆਪਣੇ ਮਤੇ ਨੂੰ ਪ੍ਰੈਸ ਜਾਣ ਤੋਂ ਰੋਕ ਲਿਆ। ਇਸ ਤਰ੍ਹਾਂ ਵਿਰੋਧੀਆਂ ਦਾ ਛੜਯੰਤਰ ਉਲਟੇ ਭਾਰ ਜਾ ਡਿਗਿਆ।

ਗਿਆਨੀ ਬਾਦਲ ਸਿੰਘ ਜੀ ਦਸਿਆ ਕਰਦੇ ਸਨ, "ਸਿੱਖ ਰਾਜਨੀਤੀ ਵਿਚ ਇਹ ਪਰੰਪਰਾ ਚਲੀ ਆ ਰਹੀ ਸੀ ਕਿ ਸ਼੍ਰੋਮਣੀ ਕਮੇਟੀ ਤੇ ਜਿਸ ਕਿਸੇ ਵੀ ਪਾਰਟੀ ਦਾ ਕਬਜ਼ਾ ਹੁੰਦਾ, ਦੂਜੀ ਪਾਰਟੀ ਨਾਲ ਸਬੰਧਤ ਅਧਿਕਾਰੀਆਂ, ਕਾਮਿਆਂ ਤੇ ਸੇਵਕਾਂ ਨੂੰ ਪਹਿਲਾਂ ਵਾਂਗ ਹੀ ਆਪਣੇ ਅਹੁਦਿਆਂ ਤੇ ਟਿਕਿਆ ਰਹਿਣ ਦਿਤਾ ਜਾਂਦਾ। ਇਥੋਂ ਤਕ ਕਿ ਜੇ ਸ਼੍ਰੋਮਣੀ ਕਮੇਟੀ ਤੇ ਨਾਗੋਕੇ ਗਰੁਪ ਦਾ ਕਬਜ਼ਾ ਹੁੰਦਾ ਤਾਂ ਮਾਸਟਰ ਤਾਰਾ ਸਿੰਘ ਦੇ ਕਿਸੇ ਭੇਜੇ ਬੰਦੇ ਦਾ ਕੰਮ ਕਰਾਣਾ ਹੁੰਦਾ, ਤਾਂ ਮਾਸਟਰ ਜੀ ਦੇ ਸੰਦੇਸ਼ ਤੇ ਫੁਲ ਚੜ੍ਹਾਏ ਜਾਂਦੇ ਤੇ 'ਸਤ ਬਚਨ' ਕਹਿਕੇ ਉਸ ਬੰਦੇ ਦਾ ਕੰਮ ਕਰ ਦਿਤਾ ਜਾਂਦਾ ਜਾਂ ਉਸ ਵਿਅਕਤੀ ਨੂੰ ਨੌਕਰੀ ਦੇ ਦਿਤੀ ਜਾਂਦੀ। ਇਸੇ ਤਰ੍ਹਾਂ ਨਾਗੋਕੇ ਧੜੇ ਵਲੋਂ ਆਏ ਕਿਸੇ ਸੰਦੇਸ਼ੇ ਨੂੰ ਫੌਰੀ

ਤੌਰ ਤੇ ਪੂਰਾ ਕਰ ਦਿਤਾ ਜਾਂਦਾ। ਪਰ ਜਦੋਂ ਸੰਤ ਫਤਿਹ ਸਿੰਘ ਦਾ ਸ਼੍ਰੋਮਣੀ ਕਮੇਟੀ ਤੇ ਕਬਜ਼ਾ ਹੋਇਆ ਤਾਂ ਸਾਰੇ ਪੁਰਾਤਨ ਅਸੂਲ ਛਿੱਕੇ ਤੇ ਟੰਗ ਕੇ ਪੁਰਾਣੇ ਬੰਦਿਆਂ ਨੂੰ ਕਢਕੇ ਆਪਣੇ ਬੰਦਿਆਂ ਨੂੰ ਉਹਨਾਂ ਦੀ ਥਾਂ ਬਹਾਲ ਕਰ ਦਿਤਾ ਜਾਂਦਾ।

ਜਿਸ ਤਰ੍ਹਾਂ ਅਸੀਂ ਪਿੱਛੇ ਦੱਸ ਆਏ ਹਾਂ ਕਿ ਮਾਸਟਰ ਤਾਰਾ ਸਿੰਘ ਨੇ ਗੰਗਾਨਗਰ ਦੇ ਸੰਤ ਫਤਿਹ ਸਿੰਘ ਨੂੰ ਅੰਮ੍ਰਿਤਸਰ ਲੈ ਆਂਦਾ, ਉਹਨਾਂ ਦੇ ਨਾਲ ਸੰਤ ਚੰਨਣ ਸਿੰਘ ਜੀ ਵੀ ਸਨ। ਹੁਣ ਮਾਸਟਰ ਤਾਰਾ ਸਿੰਘ ਦੀ ਥਾਂ ਸੰਤ ਫਤਿਹ ਸਿੰਘ ਨੇ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਸ਼੍ਰੋਮਣੀ ਕਮੇਟੀ ਨਾਲ ਸੰਬੰਧਤ ਜਿਤਨੇ ਗੁਰਦੁਵਾਰੇ ਸਨ, ਉਹਨਾਂ ਗੁਰਦੁਵਾਰਿਆਂ ਦੇ ਮਾਸਟਰ ਤਾਰਾ ਸਿੰਘ ਪੱਖੀ ਪ੍ਰਬੰਧਕਾਂ ਤੇ ਸੇਵਾਦਾਰਾਂ ਦੀ ਥਾਂ ਆਪਣੇ ਬੰਦੇ ਭਰਤੀ ਕਰ ਲਏ। ਇਹੀ ਹਾਲ ਸਿੱਖ ਮਿਸ਼ਨਰੀ ਹਾਪੜ ਦੇ ਗੁਰ-ਅਸਥਾਨ ਤੇ ਕਾਲਜ ਦਾ ਹੋਇਆ। ਉਥੋਂ ਸਮੁਚਾ ਪ੍ਰਬੰਧ ਗਿਆਨੀ ਬਾਦਲ ਸਿੰਘ ਜੀ ਤੋਂ ਖੋਹ ਕੇ ਆਪਣੇ ਬੰਦਿਆ ਦੇ ਸਪੁਰਦ ਕਰ ਦਿਤਾ। ਪਿਛਲੇ ਕਈ ਸਾਲਾਂ ਤੋਂ ਜਿਸ ਪਾਰਟੀ ਦਾ ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਤੇ ਕਬਜ਼ਾ ਹੁੰਦਾ, ਉਹ ਗੁਰਦੁਵਾਰਿਆਂ ਦੇ ਪ੍ਰਬੰਧਕ ਤੇ ਦਫਤਰਾਂ ਦੇ ਕਰਮ-ਚਾਰੀਆਂ ਤੇ ਅਧਿਕਾਰੀਆਂ ਨੂੰ ਨਹੀਂ ਸਨ ਬਦਲਦੇ, ਪਰ ਹੁਣ ਜਦੋਂ ਸਭ ਕੁਝ ਹੀ ਬਦਲ ਗਿਆ ਤਾਂ ਗਿਆਨੀ ਬਾਦਲ ਸਿੰਘ ਜੀ ਬੜੇ ਮਾਯੂਸ ਹੋਏ। ਕਿਉਂਕਿ ਉਹਨਾਂ ਦੀ ਸਾਰੀ ਉਮਰ ਦੀ ਮਿਹਨਤ, ਦੌੜ-ਭੱਜ ਤੇ ਇਕਦਮ ਪਾਣੀ ਫਿਰ ਗਿਆ।

ਗਿਆਨੀ ਬਾਦਲ ਸਿੰਘ ਬੜੇ ਨੇਕ ਤੇ ਭਲੇ ਪੁਰਸ਼ ਸਨ। ਉਹਨਾਂ ਨੇ ਗੁਰਦੁਵਾਰੇ ਤੇ ਕਾਲਜ ਲਈ ਆਏ ਲੱਖਾਂ ਰੁਪਿਆਂ 'ਚੋਂ ਆਪਣੇ ਨਿਜੀ ਲਾਭ ਲਈ ਕਦੇ ਇਕ ਪੈਸਾ ਵੀ ਨਹੀਂ ਵਰਤਿਆ। ਗੁਰਦਵਾਰਾ ਕਮੇਟੀ ਦੇ ਮਿਸ਼ਨਰੀ ਹੋਣ ਦੇ ਨਾਤੇ ਜੋ ਤਨਖਾਹ ਮਿਲਦੀ ਸੀ, ਉਸ ਨਾਲ ਹੀ ਉਹ ਆਪਣੀ ਗੁਜ਼ਰਾਨ ਕਰਦੇ। ਜਦੋਂ ਉਹਨਾਂ ਨੂੰ ਗੁਰ-ਦੁਵਾਰਾ ਪ੍ਰਬੰਧ ਤੇ ਮਿਸ਼ਨਰੀ ਕਾਰਜ ਤੋਂ ਅਲਹਿਦਾ ਕਰ ਦਿਤਾ ਗਿਆ, ਉਸ ਸਮੇਂ ਉਹਨਾਂ ਦੀ ਘਰੋਗੀ ਹਾਲਤ ਬੜੀ ਤਰਸਯੋਗ ਸੀ। ਉਹਨਾਂ ਦੀ ਪਤਨੀ ਬੀਮਾਰ ਰਹਿੰਦੀ ਸੀ। ਅਧਰੰਗ ਦੀ ਰੋਗੀ ਹੋਣ ਕਾਰਨ ਉਹ ਉਠ ਬੈਠ ਨਹੀਂ ਸੀ ਸਕਦੀ। ਉਹਨਾਂ ਨੇ ਆਪਣੇ ਵੱਡੇ ਬੇਟੇ ਨੂੰ ਕਰਜ਼ ਲੈਕੇ ਟਰੱਕ ਲੈ ਦਿਤਾ। ਥੋੜ੍ਹੀ ਦੇਰ ਮਗਰੋਂ ਹੀ ਉਹ ਟਰੱਕ ਘਾਟੇ ਵਿਚ ਜਾਣ ਕਰਕੇ ਵੇਚ ਦਿਤਾ। ਸਿਰ ਤੇ ਕਈ ਹਜ਼ਾਰ ਰੁਪਿਆ ਕਰਜ਼ ਹੋ ਗਿਆ। ਬੈਂਕ ਦੀਆਂ ਕਿਸ਼ਤਾਂ ਵੀ ਵਕਤ ਸਿਰ ਨਾ ਉਤਾਰੀਆਂ ਜਾ ਸਕੀਆਂ। ਦੂਜੇ ਬੇਟੇ ਕੁਲਦੀਪ ਸਿੰਘ ਨੇ ਐਮ.ਏ. ਕਰ ਲਈ ਸੀ। ਉਸਨੂੰ ਕੋਈ ਨੌਕਰੀ ਨਹੀਂ ਸੀ ਮਿਲ ਰਹੀ। ਆਪ ਉਹ ਨੌਕਰੀਓਂ ਰੀਟਾਇਰ ਹੋ ਚੁਕੇ ਸਨ। ਘਰ ਦੀ ਹਾਲਤ ਬੜੀ ਖਸਤਾ ਸੀ। ਉਹਨੀਂ ਦਿਨੀਂ ਉਹ ਬੜੇ ਮਾਯੂਸ ਰਹਿੰਦੇ ਸਨ। ਹਫਤੇ ਵਿਚ ਇਕ ਅੱਧ ਵਾਰੀ ਦਿੱਲੀ ਜ਼ਰੂਰ ਆਉਂਦੇ। ਸ੍ਰ: ਗੁਰਦਿਆਲ ਸਿੰਘ ਮੈਨੇਜਰ ਨੂੰ ਮਿਲਣ ਮਗਰੋਂ ਮੇਰੇ ਪਾਸ ਪ੍ਰੈਸ ਵਿਚ ਵੀ ਆਉਂਦੇ। ਬੜੇ ਉਤਸ਼ਾਹ ਭਰਪੂਰ ਤੇ ਚੜ੍ਹਦੀ ਕਲਾ ਵਾਲੇ ਗਿਆਨੀ ਬਾਦਲ ਸਿੰਘ ਜੀ ਹੁਣ ਜ਼ਿੰਦਗੀ ਤੋਂ ਬੜੇ ਮਾਯੂਸ ਹੋਣ ਲਗ ਪਏ।

ਉਹਨੀਂ ਦਿਨੀਂ ਪੰਜਾਬ ਐਂਡ ਸਿੰਧ ਬੈਂਕ ਦੇ ਸਾਡੇ ਦੋ ਮਿੱਤਰਾਂ—ਸ੍ਰ: ਭਾਗ ਸਿੰਘ ਤੇ ਸ੍ਰ: ਹਰਭਜਨ ਸਿੰਘ ਨਾਲ ਗੱਲਬਾਤ ਕੀਤੀ। ਉਹ ਪੰਜਾਹ ਪੰਜਾਹ ਰੁਪਏ ਹਰ ਮਹੀਨੇ ਭੇਜ ਦੇਂਦੇ ਤੇ ਪੰਜਾਹ ਮੈਂ ਆਪਣੇ ਕੋਲੋਂ ਪਾ ਕੇ ਗਿਆਨੀ ਬਾਦਲ ਸਿੰਘ ਜੀ ਨੂੰ ਭੇਟ ਕਰ ਦੇਂਦਾ। ਇਸ ਤਰ੍ਹਾਂ ਕਈ ਮਹੀਨੇ ਮਾਯੂਸੀ ਵਿਚ ਉਹਨਾਂ ਦੇ ਲੰਘ ਗਏ।

ਕਿਸੇ ਆਪਣੇ ਮਿੱਤਰ ਦੇ ਰਾਹੀਂ ਉਹਨਾਂ ਨੇ ਪੰਜਾਬ ਐਂਡ ਸਿੰਧ ਬੈਂਕ ਦੇ ਚੇਅਰਮੈਨ ਸ. ਇੰਦਰਜੀਤ ਸਿੰਘ ਨਾਲ ਗੱਲਬਾਤ ਕੀਤੀ। ਮੈਂ ਵੀ ਆਪਣੇ ਦੋਹਾਂ ਮਿੱਤਰਾਂ ਸ੍ਰ: ਭਾਗ ਸਿੰਘ ਤੇ ਸ੍ਰ: ਹਰਭਜਨ ਸਿੰਘ ਰਾਹੀਂ ਉਹਨਾਂ ਦੇ ਐਮ. ਏ. ਪਾਸ ਬੇਟੇ ਸ੍ਰ: ਕੁਲਦੀਪ ਸਿੰਘ ਬਾਰੇ ਸਿਫਾਰਸ਼ ਕੀਤੀ। ਇਸ ਤਰ੍ਹਾਂ ਉਸ ਨੌਜਵਾਨ ਨੂੰ ਅਫਸਰ ਦੇ ਤੌਰ ਤੇ ਪੰਜਾਬ ਐਂਡ ਸਿੰਧ ਬੈਂਕ ਵਿਚ ਲੈ ਲਿਆ ਗਿਆ, ਤੇ ਹਾਪੜ ਤੋਂ ਕਾਫੀ ਦੂਰ ਪੰਜਾਬ ਐਂਡ ਸਿੰਧ ਬੈਂਕ ਦੀ ਬਰਾਂਚ ਵਿਚ ਉਸਨੂੰ ਅਫਸਰ ਲਾ ਦਿਤਾ (ਜੋ ਅੱਜ ਕਲ੍ਹ ਪੰਜਾਬ ਐਂਡ ਸਿੰਧ ਬੈਂਕ ਚੰਡੀਗੜ੍ਹ ਵਿਚ ਮੈਨੇਜਰ ਹੈ)।

ਗਿਆਨੀ ਬਾਦਲ ਸਿੰਘ ਜੀ ਚਾਹੁੰਦੇ ਸਨ ਕਿ ਉਹਨਾਂ ਦਾ ਬੇਟਾ ਘਰ ਦੇ ਨੇੜੇ ਹੀ ਰਹੇ, ਪਰ ਕੋਈ ਅਜਿਹੀ ਗੱਲ ਬਣ ਨਾ ਸਕੀ। ਅਖੀਰ ਕੁਲਦੀਪ ਸਿੰਘ ਬੈਂਕ ਦੀ ਨੌਕਰੀ ਜਾਇਨ ਕਰਨ ਤੋਂ ਪਹਿਲਾਂ ਘਰ ਮਿਲਣ ਆਇਆ। ਸਾਰੇ ਪ੍ਰੀਵਾਰ ਨੂੰ ਜਿਥੇ ਉਸ ਨੌਕਰੀ ਦੀ ਖੁਸ਼ੀ ਸੀ, ਉਥੇ ਇਹ ਸੁਣ ਕੇ ਪ੍ਰੇਸ਼ਾਨੀ ਹੋਈ ਕਿ ਉਹ ਘਰੋਂ ਕਾਫੀ ਦੂਰ ਰਹੇਗਾ।

ਕੁਝ ਦਿਨ ਘਰ ਗੁਜ਼ਾਰ ਕੇ ਕੁਲਦੀਪ ਸਿੰਘ ਤਿਆਰ ਹੋ ਹਾਪੜ ਦੇ ਸਟੇਸ਼ਨ ਤੇ ਆ ਪੁਜਾ। ਉਸ ਨੂੰ ਤੋਰਨ ਲਈ ਗਿਆਨੀ ਜੀ ਤੇ ਉਹਨਾਂ ਦੀ ਬੇਟੀ ਵੀ ਸਟੇਸ਼ਨ ਤੇ ਆਏ ਹੋਏ ਸਨ। ਗੱਡੀ ਆਉਣ ਤੀਕ ਉਹ ਆਪਸ ਵਿਚ ਗੱਲਾਂ ਕਰਦੇ ਰਹੇ। ਗਿਆਨੀ ਜੀ ਵੀ ਬਾਹਰ-ਮੁਖੀ ਹੱਸ ਹੱਸ ਕੇ ਗੱਲਾਂ ਕਰ ਰਹੇ ਸਨ, ਪਰ ਅੰਦਰੋਂ ਉਹਨਾਂ ਦਾ ਹਿਰਦਾ ਕੰਬੀ ਜਾ ਰਿਹਾ ਸੀ। ਗੱਡੀ ਆਈ...ਭੈਣ ਭਰਾ ਮਿਲੇ...ਕੁਲਦੀਪ ਸਿੰਘ ਨੇ ਗਿਆਨੀ ਜੀ ਦੇ ਪੈਰੀਂ ਹੱਥ ਲਾਇਆ...ਉਹਨਾਂ ਘੁਟ ਕੇ ਜੱਫੀ ਪਾਈ। ਕੁਲਦੀਪ ਸਿੰਘ ਆਪਣੀ ਸੀਟ ਤੇ ਬੈਠ ਗਿਆ। ਗੱਡੀ ਛਕਛਕ ਕਰਦੀ ਤੁਰ ਪਈ।

ਉਧਰ ਗਿਆਨੀ ਜੀ ਦਾ ਹਿਰਦਾ ਧਕ ਧਕ ਕਰ ਰਿਹਾ ਸੀ। ਗਿਆਨੀ ਜੀ ਤੇ ਉਹਨਾਂ ਦੀ ਬੱਚੀ ਨੇ ਕੁਲਦੀਪ ਸਿੰਘ ਨੂੰ ਹੱਥ ਹਿਲਾ ਕੇ ਤੇ ਸ਼ੁਭ ਇਛਾਵਾਂ ਦੇ ਕੇ ਵਿਦਾ ਕੀਤਾ। ਗੱਡੀ ਚਲੀ ਗਈ। ਗਿਆਨੀ ਜੀ ਕਾਫੀ ਦੇਰ ਉਨ੍ਹਾਂ ਰਾਹਾਂ ਵਲ ਦੇਖਦੇ ਰਹੇ, ਜਿਥੋਂ ਗੱਡੀ ਲੰਘੀ ਸੀ। ਕੁਝ ਮਿੰਟਾਂ ਮਗਰੋਂ ਜਦੋਂ ਸਟੇਸ਼ਨ ਤੇ ਖਾਮੋਸ਼ੀ ਛਾ ਗਈ। ਗਿਆਨੀ ਜੀ ਨੂੰ ਗੱਡੀ ਅਤੇ ਆਪਣਾ ਲਾਡਲਾ ਬੇਟਾ ਕੁਲਦੀਪ ਸਿੰਘ ਨਜ਼ਰ ਨਾ ਆਇਆ ਤਾਂ ਕੁਝ ਪਲ ਉਹ ਖ਼ਾਮੋਸ਼ੀ ਨਾਲ ਖੜੋਤੇ ਰਹੇ। ਫਿਰ ਉਹਨਾਂ ਦੀਆਂ ਅੱਖਾਂ ਅਗੇ ਹਨੇਰਾ ਛਾ ਗਿਆ। ਜਦੋਂ ਕੁਝ ਵੀ ਦੇਖਣ ਲਈ ਨਹੀਂ ਸੀ ਰਹਿ ਗਿਆ, ਤਾਂ ਉਹ ਚੁਪਾਟ ਪਲੇਟਫਾਰਮ ਤੇ ਬੇਸੁਧ ਹੋ ਕੇ ਡਿਗ ਪਏ। ਇਹ ਦੇਖ ਉਹਨਾਂ ਦੀ ਬੇਟੀ ਦੌੜਦੀ ਆਈ ਤੇ ਹੋਰ ਵੀ ਲੋਕ ਗਿਆਨੀ ਜੀ ਨੂੰ ਸੰਭਾਲਣ ਲਈ ਪੁਜ ਗਏ, ਪਰ ਭੌਰ ਉੱਡ ਗਿਆ ਸੀ। ਹੁਣ ਤਾਂ ਸਿਰਫ ਬੇਸੁਧ ਹੋਈ ਲਾਸ਼ ਹੀ ਸਾਹਮਣੇ ਪਈ ਹੋਈ ਸੀ।

ਹਾਪੜ ਦੇ ਲੋਕਾਂ ਨੂੰ ਪਤਾ ਲਗਾ। ਗਿਆਨੀ ਜੀ ਨੂੰ ਨੇੜੇ ਦੇ ਹਸਪਤਾਲ ਪੁਚਾਇਆ ਗਿਆ। ਡਾਕਟਰ ਨੇ ਨਬਜ਼ ਦੇਖੀ, ਦਿਲ ਦੀ ਧੜਕਣ ਵੇਖੀ...ਪਰ ਉਥੇ ਤਾਂ ਧੜਕਣ ਲਈ ਕੁਝ ਵੀ ਨਹੀਂ ਸੀ। ਸਿਰਫ ਗਿਆਨੀ ਜੀ ਦਾ ਖਾਮੋਸ਼ ਤੇ ਅਡੋਲ ਦੁਨੀਆ ਦੇ ਬਖੇੜਿਆਂ ਤੋਂ ਦੂਰ ਤੇ ਬੇਪ੍ਰਵਾਹ ਹੋਇਆ ਪਿੰਜਰ ਹੀ ਪਿਆ ਸੀ।

ਦੂਰ ਨੇੜੇ ਗਿਆਨੀ ਜੀ ਦੀ ਮ੍ਰਿਤੂ ਦੀ ਖਬਰ ਪਹੁੰਚ ਗਈ। ਅਗਲੇ ਐਤਵਾਰ ਉਹਨਾਂ ਬਾਰੇ ਅਖੰਡਪਾਠ ਤੇ ਕੀਰਤਨ ਦੀ ਸਮਾਪਤੀ ਮਗਰੋਂ ਉਹਨਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਸ਼ਰਧਾਂਜਲੀਆਂ ਵਿਚ ਉਹ ਨੇਤਾਗਣ ਸਭ ਤੋਂ ਅਗੇ ਸਨ, ਜਿਨ੍ਹਾਂ ਨੇ ਉਹਨਾਂ ਨੂੰ ਨੌਕਰੀਓਂ ਹਟਾ ਕੇ ਪਰਿਵਾਰ ਦੀ ਬਰਬਾਦੀ ਦੇ ਸਾਮਾਨ ਪੈਦਾ ਕੀਤੇ ਸਨ।

ਇਹ ਸੀ ਅੰਤ ਉਸ ਗੁਰਮੁਖ ਪਿਆਰੇ ਗਿਆਨੀ ਬਾਦਲ ਸਿੰਘ ਦਾ, ਜਿਸ ਨੇ ਸਾਰੀ ਉਮਰ ਪੰਥ ਦੀ ਸੇਵਾ ਕੀਤੀ। ਲੱਖਾਂ ਰੁਪਏ ਇਕੱਤਰ ਕਰਕੇ ਗੁਰ-ਅਸਥਾਨ ਤੇ ਕਾਲਜ ਤੇ ਹੋਰ ਬਹੁਤ ਸਾਰੀਆਂ ਬਿਲਡਿੰਗਾਂ ਦੀ ਉਸਾਰੀ ਕਰਕੇ ਪੰਥ ਦੇ ਹਵਾਲੇ ਕੀਤੀਆਂ।

ਸ਼ਾਇਦ ਕਿਸੇ ਪੰਥ ਸੇਵਕ ਦਾ ਇਹੋ ਜਿਹਾ ਦੁਖਦਾਈ ਅੰਤ ਨਾ ਹੋਇਆ ਹੋਵੇ। ਉਸ ਬਹਾਦਰ, ਮਿਹਨਤੀ, ਸ਼ਰਧਾਵਾਨ, ਸਿਦਕੀ ਵਿਦਵਾਨ ਸਿੱਖ ਮਿਸ਼ਨਰੀ ਨੂੰ ਅਸੀਂ ਪ੍ਰਣਾਮ ਕਰਦੇ ਹਾਂ।



## ਪਿਆਰਾ ਸਿੰਘ ਦਾਤਾ ਦੀ ਪੁਸਤਕ ਨੂੰ ਪੁਰਸਕਾਰ

ਸ. ਪਿਆਰਾ ਸਿੰਘ ਦਾਤਾ ਪੰਜਾਬੀ ਸਾਹਿਤ ਦਾ ਹਰਮਨ-ਪਿਆਰਾ ਨਾਮ ਹੈ। ਬੀਤੀ ਜੁਲਾਈ ਦੀ ੧੫ ਤਾਰੀਖ ਨੂੰ ਉਹਨਾਂ ਆਪਣਾ ੮੫ਵਾਂ ਜਨਮ ਦਿਨ ਮਨਾਇਆ ਹੈ। ਦਾਤਾ ਜੀ ਨੂੰ "ਭੁਲੀਆਂ ਵਿਸਰੀਆਂ ਯਾਦਾਂ" ਪੁਸਤਕ ਦੇ ਆਧਾਰ ਤੇ ਭਾਸ਼ਾ ਵਿਭਾਗ ਪੰਜਾਬ ਵਲੋਂ ਭਾਈ ਵੀਰ ਸਿੰਘ ਪੁਰਸਕਾਰ ਨਾਲ ਸਨਮਾਨਤ ਕੀਤਾ ਗਿਆ ਹੈ। ਇਸ ਸੰਬੰਧ ਵਿਚ ਡੇਹਰਾਦੂਨ ਵਿਚ ਹੋਏ ਸਮਾਗਮ ਵਿਚ ੧੯ ਜੂਨ ਨੂੰ ਪੰਜਾਬ ਦੇ ਸਿਖਿਆ ਮੰਤਰੀ ਸ. ਲਖਮੀਰ ਸਿੰਘ ਰੰਧਾਵਾ ਹੱਥੀਂ ੨੫੦੦/- ਦੀ ਥੈਲੀ ਅਤੇ ਮੋਮੈਂਟੋ ਆਦਿ ਭੇਟ ਕੀਤੇ ਗਏ। ਅਦਾਰਾ ਵਰਿਆਮ ਵਲੋਂ ਮੁਬਾਰਕਾਂ ਅਤੇ ਬਹੁਤ ਲੰਮੀ ਉਮਰ ਦੇ ਸਾਥ ਦੀ ਕਾਮਨਾ ਹੈ।

# ਪ੍ਰਤਿਕ੍ਰਿਆ

ਜੁਲਾਈ ਦਾ ਰਸਾਲਾ ਮਿਲਿਆ। ਪਹਿਲੇ ਪੇਜ ਤੇ ਹੀ ਸੁਰਜੀਤ ਪਾਤਰ ਦੀ ਲਿਖੀ ਨਜ਼ਮ ਪੜ੍ਹ ਕੇ ਦਿਲ ਖੁਸ਼ ਹੋ ਗਿਆ। ਗੁਰੂਬਚਨ ਸਿੰਘ ਨਾਮਧਾਰੀ ਦੀ ਬਾਣੀ ਵਿਆਖਿਆ ਮੈਂ ਦੋ ਵਾਰੀ ਪੜ੍ਹੀ। ਬੜੇ ਹੀ ਚਿਰਾਂ ਬਾਦ ਐਸੀ ਵਧੀਆ ਵਿਆਖਿਆ ਪੜ੍ਹਨ ਨੂੰ ਮਿਲੀ। ਇਹਨਾਂ ਕੋਲੋਂ ਕਾਲਮ ਬਾਣੀ ਦੀ ਵਿਆਖਿਆ ਜਾਰੀ ਕਰਾ ਦਿਓ। ਮਹਿੰਦਰ ਸਿੰਘ ਜੋਸ਼ੀ ਦੀ ਕਹਾਣੀ ਸੂਟਕੇਸ ਬਹੁਤ ਹੀ ਪਸੰਦ ਆਈ। ...ਮਦੀਨ ਰੋਹੜ ਦਾ ਸ਼ਿਕਾਰ ਪੜ੍ਹ ਕੇ ਬੜਾ ਅਫਸੋਸ ਹੋਇਆ। ਜਦੋਂ ਲੇਖਕ ਲਿਖਦਾ ਹੈ ਉਸ ਦੇ ਪੇਟ ਵਿਚ ਬੱਚੇ ਦੀ ਬਜਾਏ ਮੇਰਾ ਕੋਟ ਪਿਆ ਸੀ। ਗੁਰਗਾਬੀਆਂ ਚੱਪਲਾਂ ਆਦਿ। ਜਗਦੀਸ਼ ਸਿੰਘ ਦਾ ਲੇਖ ਪਿੰਡੀ ਬਾਰੇ ਬਹੁਤ ਵਧੀਆ ਹੈ। ਇਸ ਵਿਚ ਦਰਜ ਹੈ ਕਿ ਹਰ ਪਾਸੇ ਕੌਮੀ ਦਾ ਹੀ ਚਰਚਾ ਸੀ ਪਰ ਉੱਜਲ ਸਿੰਘ ਸ਼ਾਨ ਨਾਲ ਜਿੱਤ ਗਿਆ। ਮੈਂ ਵੀ ਕੌਮੀ ਜੀ ਦੇ ਜਲਸੇ ਸੁਣੇ। ਬੜਾ ਅਵਲ ਦਰਜੇ ਦਾ ਬੁਲਾਰਾ ਹੁੰਦਾ ਸੀ। ਪਰ ਵੋਟ ਚੂੰਕਿ ਕੇਵਲ ਸਿੱਖ ਵੋਟਰ ਹੀ ਪਾ ਸਕਦੇ ਸਨ ਹਿੰਦੂ ਵੋਟਰ ਨਾ ਸਨ ਇਸ ਲਈ ਸਾਨੂੰ ਵੀ ਓਜਲ ਸਿੰਘ ਦੀ ਜਿੱਤ ਤੇ ਲਾਹੌਰ ਹੈਰਾਨੀ ਹੋਈ ਸੀ। ਗੁਰੂ ਅਰਜਨ ਦੇਵ ਜੀ ਬਾਰੇ ਲੇਖ ਵੀ ਬਹੁਤ ਚੰਗਾ ਸੀ। ਪੰਛੀ ਜੀ ਦੇ ਲੇਖ ਦੀ ਸਮਝ ਨਹੀਂ ਆਈ।

**ਹਵਾਲਦਾਰ ਦਰਸ਼ਨ ਸਿੰਘ**
੧੨੭, ਹਰਦਿਆਲ ਨਗਰ, ਜਲੰਧਰ

——

ਜੁਲਾਈ ਅੰਕ ਵਿਚ ਮੇਰਾ ਨਾਂਅ ਚਰਨ ਸੀਚੇਵਾਲਵੀ ਦੀ ਬਜਾਏ ਚਰਨ ਸੀਚੇਵਾਲੀਆ ਛਪ ਗਿਆ ਹੈ। ਚੌਥਾ ਸ਼ੇਅਰ ਵੀ ਗਲਤ ਛਪਿਆ ਹੈ ਜੋ ਕਿ ਇਸ ਤਰ੍ਹਾਂ ਹੈ :

"ਮੇਰੀ ਕੰਧ ਤੇ ਲਿਖ ਗਏ ਸਨ ਜੋ ਰਾਤ ਬੰਦੂਕਾਂ ਵਾਲੇ
ਉਤਰ ਮੇਰੀ ਕੰਧ ਤੋਂ ਉਹ ਘਟਨਾਵਾਂ ਕਿਥੇ ਗਈਆਂ।

ਬਾਕੀ ਪਰਚਾ ਬਹੁਤ ਵਧੀਆ ਲਗਿਆ।

**ਚਰਨ ਸੀਚੇਵਾਲਵੀ**
ਡਾਕ: ਚੌਗਿਟੀ (ਜਲੰਧਰ)

——

ਵਰਿਆਮ ਦਾ ਨਾਮਧਾਰੀ ਵਿਦਿਅਕ ਸੰਮੇਲਨ ਅੰਕ ਬਹੁਤ ਵਧੀਆ ਸੀ। ਸਾਰੀਆਂ ਰਚਨਾਵਾਂ ਪੜ੍ਹਣ ਤੇ ਸਾਂਭਣ ਯੋਗ ਸਨ। ਸੰਪਾਦਕ ਦਾ ਤਿੰਨ ਦਹਾਕਿਆਂ ਦਾ ਸਫਰ, ਸਾ ਵਿਦਿਆ ਯਾ ਵਿਮੁਕਤਾਏ, ਨਾਮਧਾਰੀ ਵਿਦਿਅਕ ਜੱਥਾ ਸੰਖੇਪ ਇਤਿਹਾਸ, ਇਕ ਅਪ੍ਰੇਸ਼ਨ ਦੀ ਗਲ, ਸਿਖ ਵਿਚਾਰ-ਧਾਰਾ ਦਾ ਕੇਂਦਰੀ ਬਿੰਦੂ ਆਦਿ ਰਚਨਾਵਾਂ ਪੜ੍ਹਣ ਨਾਲ ਨਾਮਧਾਰੀ ਸੰਸਥਾ ਬਾਰੇ ਭਰਪੂਰ ਜਾਣਕਾਰੀ ਮਿਲਦੀ ਹੈ। ਇਸ ਤਰ੍ਹਾਂ ਦਾ ਬਲਕੀ ਤੇ ਕੀਮਤੀ ਅੰਕ ਕਢਣ ਦੀ ਮੁਬਾਰਕ ਹੋਵੇ। ਤੁਹਾਡੀ ਮਿਹਨਤ ਸਿਰੜ ਤੇ ਦੌੜ ਧੁੱਪ ਦੀ ਦਾਦ ਦੇਂਦਾ ਹਾਂ। ਸਤਿਗੁਰਾਂ ਦੀ ਮਿਹਰ ਸਦਕਾ **ਵਰਿਆਮ** ਧਾਰਮਿਕ ਤੇ ਅਦਬੀ ਸਿਖਰਾਂ ਛੋਹਣ ਵਾਲਾ ਮਾਸਕ ਪੱਤਰ ਬਣਦਾ ਜਾ ਰਿਹਾ ਹੈ। ਆਮੀਨ।

**ਪਿਆਰਾ ਸਿੰਘ ਦਾਤਾ**
ਮਾਲਵੀਆ ਨਗਰ ਨਵੀਂ ਦਿੱਲੀ

——

ਮਈ ਜੂਨ ਦਾ ਵਿਦਿਅਕ ਜੱਥੇ ਦਾ ਵਿਸ਼ੇਸ਼ ਅੰਕ ਕਾਫੀ ਪੜ੍ਹਿਆ ਹੈ। ਖੂਬਸੂਰਤ ਇਤਨਾ ਕਿ ਮੇਰੇ ਮੇਜ਼ ਉਤੇ ਪਿਆ ਰਹਿੰਦਾ ਹੈ। ਤੁਸੀਂ ਉਸ ਉਤੇ ਜਾਨ ਤੋੜਵੀਂ ਮਿਹਨਤ ਕੀਤੀ ਹੈ। ਬਾਹਰ ਦਾ ਪੇਜ ਹੀ ਕਮਾਲ ਦਾ। ਸਤਿਗੁਰੂ ਜੀ ਦੀ ਫੋਟੋ ਜੜ੍ਹਾਉਣ ਦੇ ਕਾਬਲ ਹੈ। ਇਤਨੀਆਂ ਯਾਦਾਂ, ਇਤਨੀਆਂ ਯਾਦਾਂ, ਇਤਨੀਆਂ ਫੋਟੋਆਂ ਕਮਾਲ ਤੋਂ ਅਗੇ ਪੈਰ ਰੱਖ ਰਹੀਆਂ ਹਨ। ਰਾਏ ਚਿਰਾਕੀ ਘਲ ਰਿਹਾ ਹਾਂ। ਸੋਚਦਾ ਬਹੁਤ ਹਾਂ ਪਰ ਗਰਮੀਆਂ ਕਰਕੇ ਸਰੀਰ ਸੋਚ ਦਾ ਸਾਥ ਨਹੀਂ ਦਿੰਦਾ। ਮੇਰੇ ਵਲੋਂ ਤੁਹਾਨੂੰ ਮੁਬਾਰਕਾਂ। ......ਜੁਲਾਈ ਦੇ ਪਹਿਲੇ ਸਫੇ ਦੀ ਸੁਰਜੀਤ ਪਾਤਰ ਦੀ ਕਵਿਤਾ ਬਹੁਤ ਹੀ ਚੰਗੀ ਹੈ। ਕੁਦਰਤ ਉਸ ਦੀ ਲੰਮੀ ਉਮਰ ਕਰੇ।.....

ਠੋਕਰਾਂ ਹੀ ਰਾਹ ਦਸਦੀਆਂ ਨੇ ਇਹਨਾਂ ਦਾ ਧੰਨਵਾਦ ਕਰੋ ਯਾਰੋ।

**ਜਸਵੰਤ ਸਿੰਘ ਰਾਹੀ**
ਡੇਰਾ ਬਾਬਾ ਨਾਨਕ (ਗੁਰਦਾਸਪੁਰ)

——

ਆਪ ਜੀ ਦਾ ਪ੍ਰਕਾਸ਼ਤ ਨਾਮਧਾਰੀ ਵਿਦਿਅਕ ਸੰਮੇਲਨ ਅੰਕ ਮਿਲਿਆ। ਬਹੁਤ ਬਹੁਤ ਧੰਨਵਾਦ। ਮੈਂ ਸਮਝਦਾ ਸਾਂ ਕਿ ਹੁਣ ਮੇਰਾ ਖਿਆਲ ਕਿਸਨੂੰ ਆਉਣਾ ਹੈ, ਪਰ ਅਜੇ ਆਪ ਜੀ ਦੇ ਅੰਦਰ ਮੇਰੀ ਯਾਦ ਕਾਇਮ ਪ੍ਰਤੀਤ ਹੁੰਦੀ ਹੈ। ਭਾਵੇਂ ਮੇਰੇ ਦਿਲ ਵਿਚ ਸਭ ਪੁਰਾਣੇ ਸਜਨਾਂ ਮਿੱਤਰਾਂ ਸਾਥੀਆਂ ਦੀਆਂ ਯਾਦਾਂ ਉਸੇ ਤਰ੍ਹਾਂ ਕਾਇਮ ਹਨ, ਪਰ ਹੁਣ ਪਿੰਗਲਾਪਨ ਰੂਪ ਧਾਰਨ ਕਰ ਚੁਕੀਆਂ ਹਨ। ਖ਼ੈਰ ਆਪ

ਜੀ ਦਾ ਬੰਗਲੌਰ ਵਾਲਾ ਖੋਜ ਪੱਤਰ ਪੜ੍ਹਿਆ ਜੋ ਬਹੁਤ ਹੀ ਖੋਜ ਭਰਪੂਰ ਹੈ। ਕਾਸ਼ ! ਸਾਰੇ ਜਥੇਦਾਰ ਤੇ ਨਵੇਂ ਪ੍ਰਚਾਰਕ ਇਸ ਪੱਤਰ ਦਾ ਨਿਰੰਤਰ ਅਧਿਐਨ ਕਰਿਆ ਕਰਨ। ਸ੍ਰੀ ਹੰਸਪਾਲ ਜੀ ਵਲੋਂ ਸੱਚੇ ਪਾਤਸ਼ਾਹ ਜੀ ਦੇ ਅਪ੍ਰੇਸ਼ਨ ਦੀ ਜਾਣਕਾਰੀ ਵਾਲਾ ਲੇਖ ਵੀ ਇਕ ਇਤਿਹਾਸਕ ਮਹੱਤਤਾ ਰਖਦਾ ਹੈ। ਬੀਬੀ ਖਰਲ ਜੀ ਨੂੰ ਮੇਰਾ ਨਾਮ ਲਿਖਣਾ ਯਾਦ ਨਹੀਂ ਰਿਹਾ ਹੋਣਾ, ਹਾਲਾਂਕਿ ਮੈਂ ਬੀਬੀਆਂ ਦੇ ਸੰਮੇਲਨ ਸਮੇਂ ਵਿਸ਼ੇਸ਼ ਤੌਰ ਤੇ ੩ ਵਜੇ ਜਾ ਕੇ ਪ੍ਰੋਗਰਾਮ ਕਈ ਸਾਲ ਨੋਟ ਕਰਦਾ ਰਿਹਾ ਸੀ।......

**ਆਤਮਾ ਸਿੰਘ ਸਨਖਤਰਵੀ**
[ਸਾਬਕ ਸੰਪਾਦਕ 'ਸਤਿਜੁਗ']
ਪਿੰਡ ਰੌਲੀਆ, ਡਾਕਖਾਨਾ ਨੱਥੂਪੁਰ
ਜ਼ਿਲ੍ਹਾ ਹੁਸ਼ਿਆਰਪੁਰ

——

੭-੭-੯੪ ਦੁਪਹਿਰ ਨੂੰ ਜਦ ਮੈਂ ਲਫ਼ਾਫ਼ੇ 'ਚੋਂ ਨਾਮਧਾਰੀ ਵਿਦਿਅਕ ਵਿਸ਼ੇਸ਼ ਅੰਕ ਕਢਿਆ ਤਾਂ ਮਨ ਪ੍ਰਸੰਨ ਹੋ ਗਿਆ। ਅੰਦਰੋਂ ਮੇਰੇ ਹੀਏ 'ਚੋਂ ਇਹ ਸ਼ਬਦ ਨਿਕਲੇ— ਬਹੁਤ ਹੱਛਾ ! ਵਾਹਵਾ !!

ਉਸ ਦੀ ਚਮਕ ਦਮਕ ਵੇਖ ਕੇ ਰੂਹ ਖਿੜ ਗਈ। ਮੁਖ ਪੰਨੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਚਿੱਤਰ ਮਨ ਨੂੰ ਮੋਹੰਦਾ ਹੈ, ਮਨ ਨੂੰ ਖਿੜਾਉਂਦਾ ਹੈ; ਖੁਸ਼ੀ ਦੇਂਦਾ ਹੈ। ਆਦਰ ਵਿਚ ਸਿਰ ਝੁਕ ਜਾਂਦੇ। ਥੱਲੇ ਖੱਬੇ ਨੌਜਵਾਨ ਖੇਡ ਵਿਚ ਕੱਪ ਜਿੱਤ ਕੇ ਆਉਂਦੇ ਹੋਏ ਤੇ ਸੱਜੇ ਸੰਗੀਤਕਾਰ ਸਾਜ਼ ਵਜਾਉਂਦੇ ਹੋਏ ਗਾਇਣ ਕਰ ਰਹੇ ਦਿਖਾਈ ਦੇਂਦੇ ਹਨ। ਅੰਦਰ ਸਭ ਤੋਂ ਪਹਿਲਾਂ ਸਤਿਗੁਰੂ ਜੀ ਦਾ ਅਸ਼ੀਰ-ਵਾਦ ਪੜ੍ਹਨ ਲਈ ਮਿਲਦਾ ਹੈ ਤੇ ਫੇਰ ਸੰਤ ਦਲੀਪ ਸਿੰਘ ਪ੍ਰਧਾਨ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ ਦਾ ਸੰਦੇਸ਼। ਗੁਰਬਚਨ ਸਿੰਘ ਨਾਮਧਾਰੀ ਦਾ 'ਸਾ ਵਿਦਿਆ ਯਾ ਵਿਮੁਕਤਏ' ਪੜ੍ਹਿਆ ਪਤਾ ਲਗਦਾ ਹੈ ਕਿ ਕੋਈ ਲੇਖ ਪੜ੍ਹ ਰਹੇ ਹਾਂ। ਆਪਦਾ ਲੇਖ ਉਹਨਾਂ ਦੀ ਵਿਦਦਤਾ ਦੇ ਝਲਕਾਰੇ ਮਾਰਦਾ ਹੈ। ਆਪ ਹਿੰਦੀ ਦੇ ਚੰਗੇ ਵਿਦਵਾਨ ਜਾਪਦੇ ਹਨ ਤੇ ਸੰਸਕ੍ਰਿਤ ਦੇ ਵੀ ਉਹ ਕਾਫੀ ਨੇੜੇ ਹਨ। ਉਹਨਾਂ ਨੇ ਕਾਫੀ ਗਰੰਥ ਪੜ੍ਹੇ ਹੋਏ ਹਨ। ਪੰਜਾਬੀ ਸ਼ਬਦਾਂ ਨੂੰ ਵੀ ਹਿੰਦੀ ਵਾਂਗੂੰ ਰੂਪ ਦੇਣ ਦਾ ਯਤਨ ਕੀਤਾ ਹੈ।

ਇਹ ਵੀਚਾਰ ਸੂਟ ਪਾਉਣ ਵਾਲੇ ਨਹੀਂ ਅਜ ਦੀ ਪੀੜ੍ਹੀ ਦੇ ਅੰਦਰ ਵਸਾਉਣ ਵਾਲੇ ਹਨ ਤਾਂ ਕਿ ਭਵਿਖ ਉੱਜਲਾ ਹੋ ਸਕੇ।

ਵਰਿਆਮ ਸਿੰਘ ਸੰਧੂ ਨਾਮਧਾਰੀ ਵਿਦਿਅਕ ਜਥੇ ਨੂੰ ਸਮੁਚੇ ਭਾਈਚਾਰੇ ਲਈ ਪ੍ਰੇਰਨਾ-ਸਰੋਤ ਬਣਨ ਲਈ ਪ੍ਰੇਰਨਾ ਦੇਂਦਾ ਹੈ। ਸ: ਈਸ਼ਰ ਸਿੰਘ ਅਟਾਰੀ ਕਹਿੰਦਾ ਹੈ ਕਿ ਨਾਮਧਾਰੀ ਯੁਵਕ ਨੂੰ ਸਤਿਗੁਰੂ ਜਗਜੀਤ ਸਿੰਘ ਨੂੰ ਜਾਗਰੂਕ ਵਿਚ ਆਪਣਾ ਅਧਿਆਤਮਕ ਸੰਸਾਰਕ, ਪਰਿਵਾਰਕ ਤੇ ਰਾਜਸਕ ਸਮੱਸਿਆਵਾਂ ਦੇ ਸੁਲਝਾਉਣ ਲਈ ਇਕ ਅਤਿ-ਨਿਕਟੀ ਸਖਾ ਸਹੇਲਾ ਨਾਇਕ ਆਗੂ ਤੇ ਇਸ਼ਟ ਸਮਝਣਾ ਚਾਹੀਦਾ ਹੈ। ਇੰਝ ਉਹ ਆਪਣੇ ਆਪ ਨੂੰ ਅਵਿਸ਼ਵਾਸ਼ ਅਤੇ ਆਧਰਮ ਦੀ ਉਸ ਖੱਡ ਵਿਚ ਡਿਗਣੋਂ ਬਚ ਸਕਦਾ ਹੈ ਜਿਸ ਵਿਚ ਪਦਾਰਥਵਾਦੀ ਸਮਾਜ ਦਾ ਯੁਵਕ ਡਿਗ ਚੁਕਿਆ ਹੈ ਜਾਂ ਡਿਗ ਰਿਹਾ ਹੈ।

ਅਜੀਤ ਸਿੰਘ ਨਾਮਧਾਰੀ ਵਿਦਿਅਕ ਜਥੇ ਦਾ ਸੰਖੇਪ ਇਤਿਹਾਸ ਦਿਤਾ ਹੈ ਤੇ ਦਸਿਆ ਹੈ ਕਿ ਇਸ ਵਿਚ ਸਮੇਂ ਸਮੇਂ ਕੀ ਤਬਦੀਲੀਆਂ ਆਉਂਦੀਆਂ ਰਹੀਆਂ। ਵਿਦਿਅਕ ਸੰਮੇਲਨਾਂ ਦੀ ਲਿਸਟ ਦਿਤੀ ਹੈ। ਸ਼ੁਰੂ ਤੋਂ ਲੈ ਕੇ ਅਜ ਤਕ ਇਸ ਦੀਆਂ ਸਰਗਰਮੀਆਂ, ਗਤੀਵਿਧੀਆਂ ਤੇ ਪ੍ਰਾਪਤੀਆਂ ਦਾ ਜ਼ਿਕਰ ਕੀਤਾ ਹੈ, ਪਰ ਸੰਖੇਪ ਵਿਚ ਸੁਰਿੰਦਰ ਕੌਰ ਖਰਲ ਨੇ ਵਿਦਿਅਕ ਜਥੇ ਦੀਆਂ ਪ੍ਰਾਪਤੀਆਂ ਤੇ ਚਾਨਣਾ ਪਾਇਆ ਹੈ ਤੇ ਸਿਮਰਨਜੀਤ ਕੌਰ ਨੇ ਇਸ ਦੇ ਵਧਦੇ ਕਦਮਾਂ ਦੀਆਂ ਗਤੀਵਿਧੀਆਂ ਦਾ ਬਿਆਨ ਕੀਤਾ ਹੈ। ਤਸਵੀਰਾਂ ਤੁਸਾਂ ਬਹੁਤ ਦਿਤੀਆਂ ਹਨ ਅਨੇਕ ਸਮਾਗਮਾਂ ਦੀਆਂ ਤੇ ਖਾਸ ਖਾਸ ਮਹਾਨ ਭਾਵਾਂ ਪ੍ਰਸਿਧ ਵਿਅਕਤੀਆਂ ਦੇ ਚਿੱਤਰ ਵੀ ਹਨ। ਇਸ ਨਾਲ ਪਰਚਾ ਰੰਗ-ਬਿਰੰਗਾ ਤੇ ਸ਼ੋਭਨੀਕ ਬਣ ਗਿਆ ਹੈ।

ਸਤਿਗੁਰੂ ਜੀ ਦੇ ਅਸ਼ੀਰਵਾਦ ਦੇ ਬਚਨ ਬਹੁਤ ਕੀਮਤੀ ਹਨ।

ਸਮੁਚੇ ਤੌਰ ਤੇ ਅੰਕ ਜਥੇ ਦੀਆਂ ਆਦਿ ਤੋਂ ਲੈ ਕੇ ਅਜ ਤਕ ਦੀਆਂ ਸਰਗਰਮੀਆਂ, ਗਤੀਵਿਧੀਆਂ ਤੇ ਪ੍ਰਾਪਤੀਆਂ ਤੇ ਚਾਨਣਾ ਪਾਉਂਦਾ ਹੈ ਅਤੇ ਅਗੋਂ ਲਈ ਚੜ੍ਹਦੀ ਕਲਾ ਵਿਚ ਰਹਿਣ, ਜੀਵਨ ਨੂੰ ਬਿਹਤਰ ਬਣਾਉਣ, ਸਮਾਜ ਨੂੰ ਹੋਰ ਉੱਨਤ ਕਰਨ ਲਈ ਸੇਧ ਤੇ ਪ੍ਰੇਰਨਾ ਦੇਂਦਾ ਹੈ।

ਅੰਕ ਬਹੁਤ ਚੰਗਾ ਲਗਾ। ਖੁਸ਼ੀ ਹੈ ਅਤੇ ਆਪ ਨੂੰ ਇਸ ਕਾਮਯਾਬੀ ਦੀ ਵਧਾਈ ਹੈ।

**ਨਿਰੰਜਨ ਸਿੰਘ ਜਯੋਤੀ**
੭/੫੪, ਰਮੇਸ਼ ਨਗਰ, ਨਵੀਂ ਦਿੱਲੀ—੧੫

For

Wholesale Fancy Emboridery Suits.



# AMAR SONS

Wholesale Cloth Merchants

S. S. Namdhari

Partner

New Cloth Market,

S. C. O. 847-848, Sector 22-A,

Chandigarh.

H. No. 326, Sector 35-A,

Chandigarh.

Telephone : Shop 29114

Resi. 602582




# JAYSON®

ELECTRIC MOTORS

FOR Agriculture, Domestic and Industrial Uses

EXHAUST FANS
9",12",15",18",24"
Our Range includes
ELECTRIC MOTORS
From 1/4 to 3 H.P. Single
Phase and 1/12 H.P to
30 H.P. 3 Phase
Mono Block & Jet Pumps
1/2 H.P., 1 H.P., 2 H.P., 3 H.P.
Electric Motors can also
be made according to
Customer's Specifications




FLANGE MOUNTED




JET PUMP




MONO BLOCK




ELECTRIC MOTOR

ONE YEAR GUARANTEE AGAINST ALL
MANUFACTURING DEFECTS

Manufactured by:
**Jayson Electric Co. (Regd.)**
WH-2, Phase-1, Sat Guru Ram Singh Marg.
Maya Puri Indl. Area, New Delhi-110064
Phones: 594536,532536 Resi.501634

---

ਵਰਿਆਮ ਲਈ ਸ਼ੁਭ ਇਛਾਵਾਂ :

ਸ. ਅਜੀਤ ਸਿੰਘ ਨਾਮਧਾਰੀ

## ਨਾਮਧਾਰੀ ਬ੍ਰਦਰਜ਼

## ਡਾਲਟਨ ਗੰਜ (ਬਿਹਾਰ)

## Namdhari Brothers

**DALTON GANJ**

**(Bihar)**

Prop. :

S. AJIT SINGH NAMDHARI

---

*With best compliments from :*

# OstER PARtNER

CARDIGANS • PULLOVERS

*Ante-date Knitters*

A quality product of

**UDEY Knitwears**

Manufacturers & Exporters

Street No.3. Jammu Colony. Nr. Preet Palace, Opp Atam Park, LUDHIANA-141 003

Phones: 405338, 36349, Fax: 26070 ATTN., 24349

Registered No. PB/JL—253 MONTHLY WARIAM AUGUST 1994
Ladowali Raod, Jalandhar-144001
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।